# ਸ਼੍ਰੋਮਣੀ ਅਕਾਲੀ ਦਲ ਦਾ ਇਤਿਹਾਸ (19[redacted]47 ਈ: ਤੋਂ 1975 ਈ: )

(ਨੋਟ:- ਇਸ ਖੋਜ ਨਿਬੰਧ ਦੇ ਇਸ ਤੋਂ ਪਹਿਲੇ ਤਿੰਨ ਭਾਗ ( [redacted] - [redacted] ਈ:) ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਐਮ. ਏ. (ਧਾਰਮਿਕ ਅਧਿਐਨ) ਭਾਗ ਦੂਜਾ ਦੇ ਤੀਜੇ ਪਰਚੇ ਲਈ ਪ੍ਰਸਤੁਤ ਕੀਤੇ ਗਏ। ਇਹ ਚੌਥਾ ਭਾਗ, ਸ਼੍ਰੋਮਣੀ ਅਕਾਲੀ ਦਲ ਦਾ 1947 ਈ: ਤੋਂ 1975 ਈ: ਤੱਕ ਦਾ ਇਤਿਹਾਸ [ਦਲ ਦਾ ਇਤਿਹਾਸ] ਸੰਪੂਰਨ ਕਰਨ ਲਈ ਲਿਖਿਆ ਗਿਆ)।

ਨਿਗਰਾਨ:-

ਪ੍ਰੋ: ਸਵਰਨਜੀਤ ਸਿੰਘ,
ਐਮ. ਏ. (ਇਤਿਹਾਸ, ਧਾਰਮਿਕ ਅਧਿਐਨ),
ਗੁਰਮਤਿ ਕਾਲਜ, ਡੇਰਾ ਬਾਬਾ ਜੱਸਾ ਸਿੰਘ,
ਪਟਿਆਲਾ। (ਪੰਜਾਬ)

ਲੇਖਕ ਤੇ ਖੋਜਕਾਰ:-

ਜਗਜੀਤ ਸਿੰਘ ਅਲਖ,
ਐਮ. ਏ.
ਠੀਕਰੀਵਾਲਾ (ਜ਼ਿਲ੍ਹਾ ਸੰਗਰੂਰ)
(ਪੰਜਾਬ)

*******

ਸ਼੍ਰੋਮਣੀ ਅਕਾਲੀ ਦਲ ਦਾ ਇਤਿਹਾਸ

ਭਾਗ ਚੌਥਾ (1947 ਈ: ਤੋਂ 1975 ਈ: )

## ਵਿਸ਼ਾ ਸੂਚੀ



*********

## ਭਾਗ ਚੌਥਾ

ਕਾਂਡ ਪਹਿਲਾ:- ਅਜਾਦ ਭਾਰਤ ਵਿੱਚ, ਸਿੱਖਾਂ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਥਿਤੀ।

ਲੇਖਕ:- ਜਗਜੀਤ ਸਿੰਘ ਔਲਖ (ਐਮ.ਏ.)

15 ਅਗਸਤ 1947 ਈ: ਨੂੰ ਭਾਰਤ ਦੀ ਆਜਾਦੀ ਅਤੇ ਦੇਸ਼ ਦੀ ਵੰਡ ਦਾ ਐਲਾਨ ਹੋਇਆ। ਸਤੰਬਰ 1947 ਈ: ਤੱਕ ਸਰਹੱਦ ਦੇ ਦੋਨੋਂ ਪਾਸੀ ਲੁੱਟਮਾਰ ਅਤੇ ਤਬਾਹੀ ਦਾ ਜ਼ੋਰ ਰਿਹਾ। ਨਵੇਂ ਬਣੇ ਪੂਰਬੀ ਪੰਜਾਬ ਦੀ ਪਹਿਲੀ ਆਰਜ਼ੀ ਰਾਜਧਾਨੀ ਸ਼ਿਮਲੇ ਅਤੇ ਜਲੰਧਰ ਬਣੀ। ਸ੍ਰੀ ਚੰਦੂ ਲਾਲ ਤ੍ਰਿਵੇਦੀ ਪੂਰਬੀ ਪੰਜਾਬ ਦੇ ਪਹਿਲੇ ਗਵਰਨਰ ਅਤੇ ਕਾਂਗਰਸੀ ਆਗੂ ਡਾਕਟਰ ਗੋਪੀ ਚੰਦ ਭਾਰਗੋ ਇੱਥੋਂ ਦੇ ਪਹਿਲੇ ਮੁਖ ਮੰਤਰੀ ਬਣੇ। ਇਸ ਅਕਾਲੀ ਕਾਂਗਰਸੀ ਸਾਂਝੇ ਮੰਤਰੀ ਮੰਡਲ ਵਿੱਚ ਹਿੰਦੂ ਅਤੇ ਸਿੱਖ ਬਰਾਬਰ ਗਿਣਤੀ ਵਿੱਚ ਲਏ ਗਏ। ਸਿੱਖਾਂ ਵਲੋਂ ਸ੍ਰ: ਸਵਰਨ ਸਿੰਘ, ਸ੍ਰ: ਪ੍ਰਤਾਪ ਸਿੰਘ ਕੈਰੋਂ, ਗਿਆਨੀ ਕਰਤਾਰ ਸਿੰਘ ਅਤੇ ਸ੍ਰ: ਈਸ਼ਰ ਸਿੰਘ ਮਝੈਲ ਮੰਤਰੀ ਬਣੇ। ਪਾਕਿਸਤਾਨ ਤੋਂ ਆਏ ਹਿੰਦੂ ਸਿੱਖਾਂ ਦੇ ਬਹੁ ਗਿਣਤੀ ਵਿੱਚ ਪੂਰਬੀ ਪੰਜਾਬ ਵਿੱਚ ਮੁੜਵਸੇਵੇਂ ਨਾਲ, ਸਿੱਖਾਂ ਦੀ ਕੁਲ ਵਸੋਂ ਦਾ ਲਗਪਗ ਤਿੰਨ ਚੌਥਾਈ ਭਾਗ; ਪੂਰਬੀ ਪੰਜਾਬ ਅਤੇ ਇਸ ਦੇ ਨਾਲ ਲਗਵੀਆਂ, ਕਪੂਰਥਲਾ, ਫਰੀਦਕੋਟ, ਨਾਭਾ, ਜੀਂਦ (ਸੰਗਰੂਰ) ਅਤੇ ਪਟਿਆਲਾ ਆਦਿਕ ਰਿਆਸਤਾਂ ਵਿੱਚ ਇੱਕਠਾ ਹੋ ਗਿਆ। ਇਸ ਸਮੇਂ ਪੰਜਾਬ ਪਰਦੇਸ਼ ਕਾਂਗਰਸ ਦੇ ਪ੍ਰਧਾਨ ਗਿਆਨੀ ਗੁਰਮੁਖ ਸਿੰਘ ਮੁਸਾਫਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਗਿਆਨੀ ਕਰਤਾਰ ਸਿੰਘ ਸਨ।

ਪੂਰਬੀ ਪੰਜਾਬ ਦੀ ਪਹਿਲੀ ਅਕਾਲੀ ਕਾਂਗਰਸੀ ਵਜ਼ਾਰਤ ਵਿੱਚ ਭਾਈਵਾਲ ਹੋਣ ਦੇ ਕਾਰਨ ਕੁਝ ਸਮਾਂ ਅਕਾਲੀ ਅਤੇ ਕਾਂਗਰਸੀ ਮੁਖੀਆਂ ਵਿਚਕਾਰ ਬੜੇ ਚੰਗੇ ਸਬੰਧ ਰਹੇ ਅਤੇ ਸਾਰਾ ਧਿਆਨ ਪਾਕਿਸਤਾਨ ਤੋਂ ਆਏ ਸਰਨਾਰਥੀਆਂ ਦੇ ਮੁੜ ਬਸੇਵੇਂ ਵੱਲ ਲੱਗਾ ਰਿਹਾ। ਪਰ ਹੌਲੀ ਹੌਲੀ ਇਹ ਸਬੰਧ ਖਿਚਾਓ ਭਰਪੂਰ ਬਣਦੇ ਗਏ। ਇਸ ਖਿਚੋਤਾਣ ਦਾ ਇੱਕ ਵੱਡਾ ਕਾਰਨ ਸੰਪ੍ਰਦਾਇਕ ਆਧਾਰ ਤੇ ਚੋਣਾਂ ਦੇ ਢੰਗ ਨੂੰ ਬਦਲਕੇ ਸਾਂਝੀਆਂ ਚੋਣਾਂ ਦੇ ਸਿਸਟਮ ਨੂੰ ਲਾਗੂ ਕੀਤੇ ਜਾਣਾ ਸੀ। ਸੁਤੰਤਰ ਭਾਰਤ ਦੇ ਸੰਵਿਧਾਨ ਦਾ ਖਰੜਾ ਤਿਆਰ ਕਰਨ ਵਾਸਤੇ ਜੋ ਕਮੇਟੀ ਬਣੀ ਉਸਨੇ ਫੈਸਲਾ ਕੀਤਾ ਕਿ ," ਸੈਂਟਰ ਅਤੇ ਪ੍ਰਾਂਤਕ ਵਿਧਾਨ ਸਭਾਵਾਂ ਦੇ ਸਾਰੇ ਮੈਂਬਰ ਰਲਵੀਆਂ ਵੋਟਾਂ ਨਾਲ ਚੁਣੇ ਜਾਣ ਅਤੇ ਪ੍ਰਾਂਤਕ ਵਿਧਾਨ ਸਭਾਵਾਂ ਵਿੱਚ ਦੱਸੇ ਗਏ ਛੋਟੇ ਫਿਰਕੇ ਲਈ ਰਾਖਵੀਆਂ (ਰਿਜ਼ਰਵ) ਸੀਟਾਂ ਹੋਣ। ਇਹ ਸੀਟਾਂ ਦੱਸ ਸਾਲ ਤੱਕ ਰਾਖਵੀਆਂ ਰਹਿਣ ਅਤੇ ਬਾਅਦ ਵਿੱਚ ਹਾਲਾਤ ਉੱਤੇ ਮੁੜ ਵਿਚਾਰ ਹੋਵੇ। ਜਿਸ ਫਿਰਕੇ ਲਈ ਰਾਖਵੀਆਂ ਸੀਟਾਂ ਹੋਣ, ਉਸਨੂੰ ਹੋਰ ਵਾਧੂ ਆਮ ਸੀਟਾਂ ਉਥੋਂ ਚੋਣ ਲੜਨ ਦਾ ਭੀ ਹੱਕ ਹੋਵੇ"।[1]

---

1. ਅਜੀਤ ਸਿੰਘ ਸਰਹੱਦੀ, "ਪੰਜਾਬੀ ਸੂਬਾ, ਦੀ ਸਟੋਰੀ ਆਫ ਦੀ ਸਟਰਗਲ"। (ਪੰਨਾ 162)

30[1] ਜਨਵਰੀ 1948 ਈ: ਨੂੰ ਮਹਾਤਮਾਂ ਗਾਂਧੀ, ਇੱਕ ਹਿੰਦੂ ਕੱਟੜ ਵਾਦੀ, ਰਾਸ਼ਟਰੀਆ ਸਵੈਮ ਸੇਵਕ ਸਿੰਘ ਦੇ ਨੱਥੂ ਰਾਮ ਗਾਡਸੇ ਹੱਥੋਂ ਕਤਲ ਹੋਏ। ਕੇਂਦਰੀ ਅਤੇ ਪ੍ਰਾਂਤਕ ਸਰਕਾਰਾਂ ਦੇ ਮੁਖੀ ਕਾਂਗਰਸੀ ਆਗੂਆਂ ਨੇ ਸੰਪ੍ਰਦਾਇਕ ਆਧਾਰ ਤੇ ਬਣੀਆਂ ਜਥੇਬੰਦੀਆਂ ਅਤੇ ਰਾਜਸੀ ਪਾਰਟੀਆਂ ਵਿਰੁੱਧ ਰੇਡੀਓ ਅਤੇ ਅਖਬਾਰਾਂ ਵਿਚ ਪ੍ਰਚਾਰ ਕਰਨ ਦਾ ਚੰਗਾ ਮੌਕਾ ਮਿਲਿਆ। ਇਸ ਧੂੰਆਧਾਰ ਪ੍ਰਚਾਰ ਦੇ ਫਲਸਰੂਪ ਸਰਦਾਰ ਬਲਦੇਵ ਸਿੰਘ, ਮਹਾਰਾਜਾ ਯਾਦਵਿੰਦਰ ਸਿੰਘ, ਪਟਿਆਲਾ ਜਥੇਦਾਰ ਸੋਹਨ ਸਿੰਘ ਜਲਾਲਉ ਸਮਾਂ ਜਥੇਦਾਰ ਊਧਮ ਸਿੰਘ ਅਤੇ ਜਥੇਦਾਰ ਮੋਹਨ ਸਿੰਘ ਨਾਗੋਕੇ, ਸ੍ਰ: ਸਵਰਨ ਸਿੰਘ, ਗਿਆਨੀ ਕਰਤਾਰ ਸਿੰਘ ਅਤੇ ਸ੍ਰ: ਈਸ਼ਰ ਸਿੰਘ ਮਝੈਲ ਆਦਿਕ ਆਗੂ, ਸ਼੍ਰੋਮਣੀ ਅਕਾਲੀ ਦਲ ਦਾ ਸਾਥ ਛੱਡਕੇ ਕਾਂਗਰਸ ਵਿਚ ਸ਼ਾਮਲ ਹੋ ਗਏ। ਇਨ੍ਹਾਂ ਆਗੂਆਂ ਨੇ ਖੁਲ੍ਹਮ ਖੁਲ੍ਹਾ ਪ੍ਰਚਾਰ ਸ਼ੁਰੂ ਕਰ ਦਿੱਤਾ ਕਿ ਸ਼੍ਰੋਮਣੀ ਅਕਾਲੀ ਦਲ ਦੀ ਅਗਵਾਈ ਹੇਠ ਬਣੀ ਪੰਥਕ ਵਿਧਾਨ ਮੰਡਲ ਪਾਰਟੀ ਤੋੜਕੇ ਪੂਰਨ ਰੂਪ ਵਿੱਚ ਕਾਂਗਰਸ ਵਿੱਚ ਸ਼ਾਮਲ ਹੋ ਜਾਣਾ ਚਾਹੀਦਾ ਹੈ। ਮਾਸਟਰ ਤਾਰਾ ਸਿੰਘ, ਬਾਵਾ ਹਰਕ੍ਰਿਸ਼ਨ ਸਿੰਘ, ਜਥੇਦਾਰ ਪ੍ਰੀਤਮ ਸਿੰਘ ਮੁੱਜਰਾਂ ਅਤੇ ਸ੍ਰ: ਭਾਗ ਸਿੰਘ ਵਕੀਲ ਆਦਿਕ ਆਗੂ ਕਾਂਗਰਸ ਵਿੱਚ ਸ਼ਾਮਲ ਹੋਣ ਦੇ ਵਿਰੁੱਧ ਸਨ। ਇਸ ਤਰ੍ਹਾਂ ਸ਼੍ਰੋਮਣੀ ਅਕਾਲੀ ਦਲ ਵਿੱਚ ਮੁੱਖ ਰੂਪ ਵਿੱਚ ਦੋ ਧੜੇ ਬਣ ਗਏ। ਕੇਂਦਰੀ ਅਤੇ ਪੰਜਾਬ ਵਿਧਾਨ ਮੰਡਲ ਦੇ ਸਾਰੇ ਅਕਾਲੀ (ਪੰਥਕ) ਮੈਂਬਰ ਕਾਂਗਰਸ ਵਿੱਚ ਸ਼ਾਮਲ ਹੋ ਗਏ।

26 ਜੂਨ 1948 ਈ: ਨੂੰ ਪਟਿਆਲੇ ਵਿਖੇ ਹੋਈ ਅਕਾਲੀ ਕਾਨਫਰੰਸ ਵਿੱਚ ਮਾਸਟਰ ਤਾਰਾ ਸਿੰਘ ਨੇ ਆਪਣੇ ਪ੍ਰਧਾਨਗੀ ਐਡਰੈਸ ਵਿੱਚ ਕਿਹਾ, "ਬੇਸ਼ਕ ਪੰਚਾਇਤੀ ਰਾਜ ਸਾਂਝਾ ਰਾਜ ਕਿਹਾ ਜਾ ਰਿਹਾ ਹੈ। ਪਰ ਇੱਥੇ ਫਿਰਕੂ ਜਜ਼ਬਾਤ ਇੰਨੇ ਡੂੰਘੇ ਹਨ ਕਿ ਇਹ ਭੀ ਧੋਖੇ ਦੀ ਟੱਟੀ ਹੀ ਸਾਬਤ ਹੋਇਆ ਹੈ। ਇਸ ਵੇਲੇ ਪੰਜਾਬੀ ਬੋਲਣ ਵਾਲਿਆਂ ਦਾ ਸੂਬਾ ਬਣਾਏ ਜਾਣ ਦਾ ਭੀ ਵਿਰੋਧਤਾ ਇਸੇ ਕਰਕੇ ਹੋ ਰਹੀ ਹੈ। - ਅਜੇ ਸਿੱਖਾਂ ਨੇ ਪੂਰੀ ਤਰ੍ਹਾਂ ਅਨੁਭਵ ਨਹੀਂ ਕੀਤਾ ਕਿ ਕਾਂਗਰਸ ਵਿੱਚ ਸ਼ਾਮਲ ਹੋਣ ਦਾ ਭਾਵ ਆਪਣੀ ਹਸਤੀ ਗੁਆਕੇ ਬਹੁਸੰਮਤੀ ਵਾਲੀ ਜਮਾਤ ਵਿੱਚ ਸ਼ਾਮਲ ਹੋਣਾ ਹੈ। ਅੱਗੇ ਤਾਂ ਜੋ ਸਿਖ ਕਾਂਗਰਸ ਵਿੱਚ ਸ਼ਾਮਲ ਹੁੰਦਾ ਸੀ, ਉਸ ਲਈ ਜਰੂਰੀ ਨਹੀਂ ਸੀ ਕਿ ਉਹ ਆਪਣੀ ਪੰਥਕ ਹਸਤੀ ਤੋਂ ਇਨਕਾਰ ਕਰੇ। ਇੱਕ ਸੱਜਣ ਕਾਂਗਰਸ ਦਾ ਭੀ ਮੈਂਬਰ ਬਣ ਸਕਦਾ ਸੀ ਅਤੇ ਨਾਲ ਉਹ ਸ਼੍ਰੋਮਣੀ ਅਕਾਲੀਦਲ ਅਥਵਾ ਕਿਸੇ ਹੋਰ ਪੰਥਕ ਜਮਾਤ ਦਾ ਮੈਂਬਰ ਭੀ ਬਣ ਸਕਦਾ ਸੀ।[2]

---

1. ਜਸਵੰਤ ਸਿੰਘ: ਮਾਸਟਰ ਤਾਰਾ ਸਿੰਘ ' ਜੀਵਨ ਸੰਘਰਸ਼ ਤੇ ਉਦੇਸ਼ (ਪੰਨਾ 219-221)
2. ਪ੍ਰਿੰਸੀਪਲ ਨਿਰੰਜਨ ਸਿੰਘ ' ਜੀਵਨ ਯਾਤਰਾ ' ਮਾਸਟਰ ਤਾਰਾ ਸਿੰਘ (ਪੰਨਾ 155-156)

" - ਹੁਣ ਹਾਲਤ ਬਦਲ ਗਈ ਹੈ। ਕਾਂਗਰਸ ਨੇ ਫੈਸਲਾ ਕਰ ਦਿੱਤਾ ਹੈ ਕਿ ਕਾਂਗਰਸ ਦਾ ਕੋਈ ਮੈਂਬਰ ਕਿਸੇ ਹੋਰ ਪੁਲੀਟੀਕਲ ਜਮਾਤ (ਸ਼੍ਰੋਮਣੀ ਅਕਾਲੀ ਦਲ ਆਦਿ) ਵਿੱਚ ਸ਼ਾਮਲ ਨਹੀਂ ਹੋ ਸਕਦਾ। ਕਾਂਗਰਸ ਦੇ ਫੈਸਲੇ ਅਨੁਸਾਰ, ਪੰਜਾਬ ਵਿਧਾਨ ਸਭਾ ਦੇ ਸਿੱਖ ਮੈਂਬਰ ਭੀ ਆਪਣੀ ਕੋਈ ਵੱਖਰੀ ਪਾਰਟੀ ਨਹੀਂ ਬਣਾ ਸਕਦੇ ਅਤੇ ਨਾਂ ਹੀ ਕਿਸੇ ਪੁਲੀਟੀਕਲ ਲੋੜ ਲਈ ਆਪਣੀ ਵੱਖਰੀ ਮੀਟਿੰਗ ਹੀ ਕਰ ਸਕਦੇ ਹਨ। ਇਸ ਵੇਲੇ ਪੰਜਾਬੀ ਨੂੰ ਪਿੱਛੇ ਪਾਕੇ ਹਿੰਦੀ ਨੂੰ ਅਗਾਂਹ ਵਧਾਉਣ ਦਾ ਯਤਨ ਹੋ ਰਿਹਾ ਹੈ। ਸਿੱਖ ਮੈਂਬਰ ਇੱਕਠੇ ਹੋ ਕੇ ਇਸ ਉਤੇ ਭੀ ਵਿਚਾਰ ਨਹੀਂ ਕਰ ਸਕਦੇ। ਅੱਜ ਸਰਕਾਰੀ ਨੌਕਰੀਆਂ ਵਿੱਚ ਜੋ ਧੱਕਾ ਸਿੱਖ ਮੁਲਾਜਮਾਂ ਨਾਲ ਹੋ ਰਿਹਾ ਹੈ, ਉਸ ਸਬੰਧੀ ਅਸੈਂਬਲੀ ਵਿੱਚ ਕੋਈ ਸੁਆਲ ਪੁੱਛਣ ਵਾਲਾ ਸਿੱਖ ਮੈਂਬਰ ਭੀ ਨਹੀਂ ਲੱਭਦਾ, ਕਿਉਂਕਿ ਸਭ ਨੇ ਕਾਂਗਰਸ ਦਾ ਫਾਰਮ ਭਰ ਦਿੱਤਾ ਹੈ ਮੈਂ ਹਿੰਦੂ ਸਿੱਖ ਏਕਤਾ ਦਾ ਸਖਤ ਹਾਮੀ ਹਾਂ ਪਰ ਸਿੱਖਾਂ ਦੀ ਆਜਾਦ ਹਸਤੀ ਕਾਇਮ ਰੱਖਣੀ ਜਰੂਰੀ ਹੈ। [1]

ਇਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਦੀ ਬਹੁ ਸੰਮਤੀ ਭੀ ਮਾਸਟਰ ਤਾਰਾ ਸਿੰਘ ਅਤੇ ਸਿੱਖਾਂ ਦੀ ਆਜਾਦ ਹਸਤੀ ਕਾਇਮ ਰੱਖਣ ਵਾਲੇ ਆਗੂਆਂ ਦਾ ਸਾਥ ਛੋੜ ਕੇ ਕਾਂਗਰਸ ਵਿੱਚ ਗਏ ਜਥੇਦਾਰ ਮੋਹਨ ਸਿੰਘ ਨਾਗੋਕੇ ਨਾਲ ਹੋ ਗਈ। ਇਸ ਸਬੰਧ ਵਿਚ ਮਾਸਟਰ ਜੀ ਨੇ ਆਪਣੀ ਸਵੈਜੀਵਨੀ ਵਿੱਚ ਲਿਖਿਆ," ਉਸ ਵੇਲੇ ਸ਼੍ਰੋਮਣੀ ਕਮੇਟੀ ਦੇ ਬਹੁਤ ਸਾਰੇ ਮੈਂਬਰ ਸਰਕਾਰੀ ਅਸਰ ਹੇਠਾਂ ਸਨ। ਫਿਰ ਰਿਆਸਤਾਂ ਦੇ ਨਾਮਜ਼ਦ ਮੈਂਬਰ ਭੀ ਸਨ ਜੋ ਮਹਾਰਾਜਾ ਪਟਿਆਲਾ ਦੇ ਕਹੇ ਲਗਦੇ ਸਨ। ਪਟਿਆਲਾ ਯੂਨੀਅਨ (ਪੈਪਸੂ) ਵਿੱਚ ਕੋਈ ਸਰਨਾਰਥੀ ਮੈਂਬਰ ਭੀ ਜਾ ਵਸੇ ਸਨ। ਉਹ ਭੀ ਮਹਾਰਾਜਾ ਪਟਿਆਲਾ ਦੇ ਆਖੇ ਲੱਗਦੇ ਸਨ। ਦੋ ਚੁਣੇ ਹੋਏ ਮੈਂਬਰ ਮਰ ਚੁਕੇ ਸਨ ਤੇ ਉਨ੍ਹਾਂ ਦੀ ਥਾਂ ਸਰਕਾਰ ਨੇ ਆਪਣੇ ਦੋ ਮੈਂਬਰ ਨਾਮਜ਼ਦ ਕਰ ਲਏ। ਧਰਮ ਤੇ ਰਾਜਨੀਤੀ ਨੂੰ ਅੱਡਰਾ ਰੱਖਣ ਦਾ ਪ੍ਰਚਾਰ ਕਰਨ ਵਾਲੀ ਕਾਂਗਰਸ ਪਾਰਟੀ ਤੇ ਸਰਕਾਰ ਨੇ ਸ਼੍ਰੋਮਣੀ ਕਮੇਟੀ ਨੂੰ ਪੂਰੇ ਰਾਜਸੀ ਅਸਰ ਹੇਠ ਦਬਾਇਆ ਹੋਇਆ ਹੈ। ਮਹਾਰਾਜਾ ਪਟਿਆਲਾ ਸਿੱਧਾ ਦਖਲ ਦੇ ਰਿਹਾ ਹੈ। ਸ਼ਾਇਦ ਇਹ ਦਖਲ ਸਰਦਾਰ ਪਟੇਲ ਦੇ ਆਖੇ ਹੀ ਦੇਂਦਾ ਹੋਵੇ। ਸਿੱਖ ਦਰਬਾਰ (ਰਿਆਸਤਾਂ) ਵਲੋਂ ਸ਼੍ਰੋਮਣੀ ਕਮੇਟੀ ਲਈ ਨਾਮਜਦ ਕੀਤੇ ਜਾਂਦੇ ਬਾਰਾਂ ਮੈਂਬਰ ਨਾਜਾਇਜ਼ ਹਨ। ਅਤੇ ਦੋ ਮੈਂਬਰ ਆਪ ਹੀ ਸਰਕਾਰ ਨੇ ਮਰ ਚੁਕੇ ਮੈਂਬਰਾਂ ਦੀ ਥਾਂ ਨਾਮਜ਼ਦ ਕਰ ਲਏ ਹਨ। ਇਹ ਹੈ ਸੈਕੂਲਰ ਸਟੇਟ, ਸ਼੍ਰੋਮਣੀ ਕਮੇਟੀ ਦੇ

---

1. ਜੀਵਨ ਯਾਤਰਾ ਮਾਸਟਰ ਤਾਰਾ ਸਿੰਘ (ਪੰਨਾ 156 - 157)

ਕੁਝ ਮੈਂਬਰ ਸਰਕਾਰੀ ਮੁਲਾਜਮਤ ਲੈ ਵਿਚ ਹਨ। ਪਿਛਲੀ ਸਰਕਾਰ ਤਾਂ ਧਰਮ ਦੇ ਕੰਮਾਂ ਵਿੱਚ ਜੋ ਕੋਈ ਦਖਲ ਦੇਂਦੀ ਭੀ ਸੀ ਤਾਂ ਲੁਕਛੇ, ਹੁਣ ਤਾਂ ਸੈਕੂਲਰ ਸਰਕਾਰ ਨੇ ਸਾਡੇ ਗੁਰਦੁਆਰਿਆਂ ਵਿਚ ਜ਼ੋਰ ਪਾ ਲਿਆ ਹੈ।" [1]

25 ਅਕਤੂਬਰ 1948 ਈ: ਨੂੰ ਸ਼੍ਰੋਮਣੀ ਅਕਾਲੀ ਦਲ ਦੀ ਹੋਈ ਇੱਕਤਰਤਾ ਵਿੱਚ "ਭਾਰਤੀ ਸੰਵਿਧਾਨ ਅਤੇ ਨਵੇਂ ਚੋਣ ਸਿਸਟਮ" ਸਬੰਧੀ ਪਾਸ ਕੀਤੇ ਗਏ ਮਤੇ ਵਿੱਚ ਕਿਹਾ, "ਹਿੰਦੁਸਤਾਨ ਕਈ ਕੌਮਾਂ ਦਾ ਰਲਵਾਂ ਦੇਸ਼ ਹੈ। ਛੋਟੀਆਂ ਅਤੇ ਕਮਜ਼ੋਰ ਸਭ ਕੌਮਾਂ ਦੀ ਰੱਖਿਆ, ਉਸਦੇ ਆਪਣੇ ਚੁਣੇ ਨੁਮਾਇੰਦੇ ਹੀ ਕਰ ਸਕਦੇ ਸਨ। ਛੋਟੇ ਫਿਰਕਿਆਂ ਨੂੰ ਆਪਣੀਆਂ ਵੋਟਾਂ ਦੇ ਨਾਲ, ਆਪਣੇ ਨੁਮਾਇੰਦੇ ਚੁਣਨ ਦਾ ਹੱਕ ਦੇਣਾ, ਲੋਕਰਾਜ ਅੰਦਰ ਪੂਰਾਣਾ ਵਧੀਆ ਮੰਨਿਆ ਜਾਂਦਾ ਤਰੀਕਾ ਰਿਹਾ ਹੈ। ਇਸ ਦਾ ਸਬੰਧ ਸਾਡੇ ਨਾਲ ਹੈ ਅਤੇ ਇਹ ਸਾਡੇ ਵਲੋਂ ਪਰਵਾਨਤ ਹੋਣਾ ਚਾਹੀਦਾ ਹੈ। ਇਸਦੇ ਖਿਲਾਫ ਤੌਖਲੇ ਗਲਤ ਹਨ। ਇਸ ਦੇ ਨਾਲ ਵੱਖੋ ਵੱਖਰੇ ਫਿਰਕਿਆਂ ਦੇ ਅੰਦਰ ਭਰੋਸ;, ਏਕਤਾ ਤੇ ਮੇਲ ਮਿਲਾਪ ਵਧੇਗਾ। ਫਿਰਕੂ ਤਲਖੀ ਦੇ ਕਾਰਨ ਖਤਮ ਹੋ ਜਾਣਗੇ। ਕਿਉਂਕਿ ਪਿਛਲੇ ਦਸਾਂ ਮਹੀਨਿਆਂ ਵਿੱਚ ਵੱਡੇ ਫਿਰਕੇ ਦੇ ਕੀਤੇ ਫਿਰਕੂ ਧੱਕਿਆਂ ਨੇ ਡਰ ਪੈਦਾ ਕਰ ਦਿੱਤਾ ਹੈ ਕਿ ਸਾਂਝੀਆਂ ਵੋਟਾਂ ਅਤੇ ਚੋਣਾਂ ਦਾ ਤਰੀਕਾ ਸਿੱਖਾਂ ਦੀ ਆਜਾਦ ਹਸਤੀ ਖਤਮ ਕਰਨ ਲਈ ਵਰਤਿਆ ਜਾ ਸਕਦਾ ਹੈ। ਹਿੰਦੂ ਤੇ ਸਿੱਖਾਂ ਵਿਚਕਾਰ ਝਗੜੇ ਹੋ ਸਕਦੇ ਹਨ। ਇਸ ਲਈ ਸਿੱਖਾਂ ਵਾਸਤੇ ਵੱਖਰੀਆਂ ਸੰਪ੍ਰਦਾਇਕ ਚੋਣਾਂ ਦਾ ਤਰੀਕਾ ਘੱਟੋ ਘੱਟ ਦਸ ਸਾਲ ਕਾਇਮ ਰੱਖਿਆ ਜਾਵੇ।"[2]

ਭਾਰਤ ਦੇ ਸੰਵਿਧਾਨ ਬਣਾਉਣ ਸਬੰਧੀ, ਭਾਰਤ ਸਰਕਾਰ ਵੱਲੋਂ ਬਣਾਈ ਘੱਟ ਗਿਣਤੀਆਂ ਸਬੰਧੀ ਬਣਾਈ (ਮਨਾਰਟੀ) ਕਮੇਟੀ ਨੇ, ਵਿਧਾਨ ਘਾੜੂ ਵਿਧਾਨ ਮੰਡਲ (ਕਾਨਸਟੀਚੂਐਂਟ ਅਸੈਂਬਲੀ) ਨੂੰ ਦਿੱਤੀ ਆਪਣੇ ਰਿਪੋਰਟ ਵਿੱਚ ਲਿਖਿਆ, " ਅਸੀਂ ਇਸ ਨਤੀਜੇ ਉਤੇ ਪੁੱਜੇ ਹਾਂ ਕਿ ਅਸੀਂ ਵੱਖਰੀਆਂ ਸੰਪ੍ਰਦਾਇਕ ਆਧਾਰ ਤੇ ਚੋਣਾਂ ਕਰਾਉਣ ਦੇ ਤਰੀਕੇ ਦੀ ਸਿਫਾਰਸ਼ ਨਹੀਂ ਕਰ ਸਕਦੇ ਅਤੇ ਨਾਂ ਹੀ ਕੋਈ ਖਾਸ ਵਾਧੂ ਹੱਕ ਦੇਣ ਦੀ ਸਿਫਾਰਸ਼ ਹੀ ਕਰ ਸਕਦੇ ਹਾਂ। ਜੋ ਕਿ ਸ਼੍ਰੋਮਣੀ ਅਕਾਲੀਦਲ ਦੀਆਂ ਵੱਡੀਆਂ ਮੰਗਾਂ ਹਨ। ਹਕੀਕਤ ਇਹ ਹੈ ਕਿ ਰਲਵੀਆਂ ਸਾਂਝੀਆਂ ਵੋਟਾਂ ਤੋਂ ਇਲਾਵਾ ਸਿੱਖ ਹੋਰ ਸੀਟਾਂ ਲੈਕੇ ਆਪਣੀ ਆਬਾਦੀ ਦੇ ਤਨਾਸਬ ਤੋਂ ਵੱਧ ਸੀਟਾਂ ਲੈ ਜਾਣਗੇ। ਪਰ ਸੰਪ੍ਰਦਾਇਕ ਆਧਾਰ ਤੇ ਚੋਣਾਂ ਦੀ

---

1. ਜਸਵੰਤ ਸਿੰਘ 'ਮਾਸਟਰ ਤਾਰਾ ਸਿੰਘ, ਜੀਵਨ ਸੰਘਰਸ਼ ਤੇ ਉਦੇਸ਼' (ਪੰਨਾ 222-223

2. ਅਜੀਤ ਸਿੰਘ ਸਰਹੱਦੀ 'ਪੰਜਾਬੀ ਸੂਬਾ ਦੀ ਸਟੋਰੀ ਆਫ ਦੀ ਸਟਰਗਲ (
(ਪੰਨਾ 164 - 165)

ਸੂਰਤ ਵਿਚ ਆਬਾਦੀ ਮੁਤਾਬਕ ਸੀਟਾਂ ਘੱਟ ਹੋ ਸਕਦੀਆਂ ਹਨ। ਅਤੇ ਸਿੱਖਾਂ ਨੂੰ ਵਿਸ਼ੇਸ਼ ਅਧਿਕਾਰ (ਵਾਧੂ ਪਾਸਕੂ) ਦੇਣ ਨਾਲ। ਦੂਸਰੀਆਂ ਕੌਮਾਂ ਆਪਣੇ ਜਾਇਜ਼ ਹੱਕਾਂ ਉਤੇ ਵੱਜਿਆ ਛਾਪਾ ਖਿਆਲ ਕਰਨਗੀਆਂ। ਇਹ ਆਮ ਕੌਮੀ ਹਿਤਾਂ ਦੇ ਵਿਰੁੱਧ ਹੈ। ਇਸ ਲਈ ਅਸੀਂ ਸਫਾਰਸ਼ ਕਰਦੇ ਹਾਂ ਕਿ ਸਿੱਖਾਂ ਨੂੰ ਕੋਈ ਹੋਰ ਵਿਸ਼ੇਸ਼ ਰਿਆਇਤਾਂ ਨਾਂ ਦਿੱਤੀਆਂ ਜਾਣ। ਜੋ ਰਿਆਇਤਾਂ ਵਿਧਾਨਆਕੂ ਵਿਧਾਨ ਮੰਡਲ (ਕਾਨਸਟੀਚੂਟੈਂਟ ਅਸੈਂਬਲੀ) ਹੋਰ ਛੋਟੀਆਂ ਘੱਟ ਗਿਣਤੀਆਂ ਲਈ ਪਰਵਾਨ ਕਰ ਚੁੱਕੀ ਹੈ।[1]

ਇਸ ਸਮੇਂ ਪੂਰਬੀ ਪੰਜਾਬ ਦੀਆਂ ਰਿਆਸਤਾਂ ਵਿਚ ਭੀ ਭਾਰਤ ਦੇ ਬਣਨ ਵਾਲੇ ਨਵੇਂ ਸੰਵਿਧਾਨ ਅਤੇ ਨਵੀਂ ਰਾਜ ਬਣਤਰ ਬਾਰੇ ਸ਼੍ਰੋਮਣੀ ਅਕਾਲੀ ਦਲ ਅਤੇ ਰਿਆਸਤੀ ਪਰਜਾ ਮੰਡਲ ਆਦਿਕ ਜਥੇਬੰਦੀਆਂ ਆਪਣੇ ਦ੍ਰਿਸ਼ਟੀਕੋਣਾਂ ਤੋਂ ਰਿਆਸਤੀ ਲੋਕਾਂ ਨੂੰ ਨਵੀਂ ਸੇਧ ਅਤੇ ਅਗਵਾਈ ਦੇ ਰਹੀਆਂ ਸਨ। ਮਹਾਰਾਜਾ ਯਾਦਵਿੰਦਰ ਸਿੰਘ ਪਟਿਆਲੇ ਨੇ ਜਨਵਰੀ 1948 ਈ: ਵਿਚ ਆਪਣੇ ਜਨਮਦਿਵਸ ਤੇ ਹੋਏ ਸ਼ਾਹੀਦਰਬਾਰ ਵਿਚ, ਨਵੀਂ ਰਾਜ ਬਣਤਰ ਅਤੇ ਪ੍ਰਬੰਧਕੀ ਸੁਧਾਰਾਂ ਬਾਰੇ, ਜੋ ਐਲਾਨ ਕੀਤਾ, ਉਸ ਅਨੁਸਾਰ ਸਾਂਝੀਆਂ ਚੋਣਾਂ ਦੇ ਤਰੀਕੇ ਅਨੁਸਾਰ, ਹਰ ਬਾਲਗ ਲਈ ਵੋਟਾਂ ਦੇ ਆਧਾਰ ਤੇ ਵਿਧਾਨ ਮੰਡਲ ਬਣਨਾ ਸੀ। ਇਸ ਦੇ ਕੇਵਲ ਤਿੰਨ ਚੌਥਾਈ ਮੈਂਬਰ ਹੀ ਆਪ ਲੋਕਾਂ ਦੀਆਂ ਵੋਟਾਂ ਨਾਲ ਚੁਣੇ (ਪ੍ਰਤਿਨਿਧਾਂ ਰਾਹੀਂ) ਜਾਣੇ ਸਨ ਪਰ ਕਿਸੇ ਜਾਤੀ ਲਈ ਕੋਈ ਰਖਵੀਂ ਸੀਟ ਨਹੀਂ ਸੀ ਹੋਣੀ। ਮੰਤਰੀ ਮੰਡਲ ਨੇ ਵਿਧਾਨ ਸਭਾ ਅੱਗੇ ਜੁਆਬਦੇਹ ਹੋਣਾ ਸੀ। ਆਰੰਭ ਵਿਚ ਮੰਤਰੀ ਮੰਡਲ ਦੇ ਅੱਧੇ ਮੈਂਬਰਾਂ ਨੇ ਵਿਧਾਨ ਸਭਾ ਦੇ ਚੁਣੇ ਹੋਏ ਮੈਂਬਰਾਂ ਵਿਚੋਂ ਹੋਣਾ ਸੀ। ਬਾਕੀ ਦੇ ਅੱਧੇ ਮੈਂਬਰਾਂ ਨੇ ਭੀ ਹੌਲੀ ਹੌਲੀ, ਚੁਣੇ ਹੋਏ ਮੈਂਬਰਾਂ ਵਿਚੋਂ [illegible] ਹੀ ਬਣਨਾ ਸੀ। ਪਰ ਵਿਧਾਨ ਸਭਾ ਦੇ ਸਾਰੇ ਮੈਂਬਰਾਂ ਦੀ ਚੋਣ ਪੰਚਾਇਤਾਂ ਅਤੇ ਮਿਊਂਸਪਲ ਕਮੇਟੀਆਂ ਦੇ ਮੈਂਬਰਾਂ ਨੇ ਹੀ ਕਰਨੀ ਸੀ ਤੇ ਵਿਧਾਨ ਮੰਡਲ ਦੇ ਅਧਿਕਾਰ ਭੀ ਸੀਮਤ ਹੀ ਹੋਣੇ ਸਨ। ਇਸ ਲਈ ਸ਼੍ਰੋਮਣੀ ਅਕਾਲੀ ਦਲ ਅਤੇ ਪੰਜਾਬ ਰਿਆਸਤੀ ਪਰਜਾ ਮੰਡਲ ਦੇ ਮੁਖੀਆਂ ਨੇ ਇਸ ਸਕੀਮ ਦੀ ਜ਼ਬਰਦਸਤ ਵਿਰੋਧਤਾ ਕੀਤੀ। ਪੰਜਾਬ ਰਿਆਸਤ ਦੇ ਅਕਾਲੀ ਜਥੇ ਦੇ ਪ੍ਰਧਾਨ ਜਥੇਦਾਰ ਪ੍ਰੀਤਮ ਸਿੰਘ ਮੁੱਜਰਾਂ, ਪਟਿਆਲਾ ਰਿਆਸਤ ਦੇ ਅਕਾਲੀ ਜਥੇ ਦੇ ਪ੍ਰਧਾਨ ਸ੍ਰ: ਸੰਪੂਰਨ ਸਿੰਘ ਰਾਮਾਂ, ਪੰਜਾਬ ਰਿਆਸਤੀ ਪਰਜਾ ਮੰਡਲ ਦੇ ਪ੍ਰਧਾਨ ਸ੍ਰੀ ਬ੍ਰਿਸ਼ਭਾਨ ਅਤੇ ਪਟਿਆਲਾ ਰਿਆਸਤੀ ਪਰਜਾ ਮੰਡਲ ਦੇ ਪ੍ਰਧਾਨ ਪੰਡਤ ਸੁੰਦਰ ਲਾਲ ਨੇ ਆਪਣੇ ਵੱਖਰੇ ਅਤੇ ਸਾਂਝੇ ਬਿਆਨਾਂ ਰਾਹੀਂ, ਰਿਆਸਤ ਪਟਿਆਲਾ ਵਿਚ ਪੂਰ ਜ਼ਿੰਮੇਵਾਰ ਸਰਕਾਰ ਕਾਇਮ ਕਰਨ ਲਈ, ਮਹਾਰਾਜੇ ਨਾਲ ਵੱਡੀ ਟੱਕਰ ਲੈਣ ਦਾ ਐਲਾਨ ਕੀਤਾ।[2]

---

1. ਅਜੀਤ ਸਿੰਘ ਸਰਹੱਦੀ। ਪੰਜਾਬੀ ਸੂਬਾ ਦੀ ਸਟੋਰੀ ਆਫ ਦੀ ਸਟਰਗਲ। (ਪੰਨਾ 180-181)
2. ਰਮੇਸ਼ ਵਾਲੀਆ ਪਰਜਾ ਮੰਡਲ ਮੂਵਮੈਂਟ ਇਨ ਈਸਟ ਪੰਜਾਬ ਸਟੇਟਸ। (ਪੰਨਾ 180-181)

ਉਧਰ ਮਹਾਰਾਜੇ ਪਟਿਆਲੇ ਨੇ ਸ੍ਰੋਮਣੀ ਅਕਾਲੀਦਲ ਅਤੇ ਰਿਆਸਤੀ ਪਰਜਾ ਮੰਡਲ ਦਾ ਵਿਰੋਧ ਕਰਨ ਲਈ 'ਪੰਥਕ ਦਰਬਾਰ' ਨਾਂ ਦੀ ਇੱਕ ਨਵੀਂ ਰਾਜਸੀ ਬਣਾਈ। ਜਿਸਦੀ ਹੋਂਦ ਕੇਵਲ ਪਟਿਆਲੇ ਸ਼ਹਿਰ ਤੱਕ ਹੀ ਸੀਮਤ ਰਹੀ। ਇਸ ਸਮੇਂ ਹੀ ਪਟਿਆਲਾ ਰਿਆਸਤ ਦੇ ਇੱਕ ਪਿਛਲੇ ਰਹਿ ਚੁੱਕੇ ਮੰਤਰੀ, ਕਰਨਲ ਰਘਬੀਰ ਸਿੰਘ ਨੇ 'ਲੋਕ ਸੇਵਕ ਸਭਾ' ਨਾਂ ਦੀ ਇੱਕ ਨਵੀਂ ਪਾਰਟੀ ਬਣਾਈ। ਇਹ ਪਾਰਟੀ ਭੀ ਮਹਾਰਾਜੇ ਪਟਿਆਲੇ ਦੇ ਨਵੇਂ ਸੁਧਾਰਾਂ ਦੀ ਹਾਮੀ ਅਤੇ ਸ੍ਰੋਮਣੀ ਅਕਾਲੀ ਦਲ ਅਤੇ ਰਿਆਸਤੀ ਪਰਜਾ ਮੰਡਲ ਦੀ ਵਿਰੋਧੀ ਪਾਰਟੀ ਸੀ। ਜਦੋਂ ਹੀ ਇਹ ਨਵੀਂ ਪਾਰਟੀ ਬਣੀ, ਅਕਾਲੀ ਅਤੇ ਪਰਜਾ ਮੰਡਲੀ ਮੁਖੀਆਂ ਨੇ ਇਸ ਦੀ ਜਬਰਦਸਤ ਵਿਰੋਧਤਾ ਸ਼ੁਰੂ ਕਰ ਦਿੱਤੀ ਰਿਆਸਤੀ ਅਕਾਲੀਦਲ ਵਲੋਂ ਜਥੇਦਾਰ ਪ੍ਰੀਤਮ ਸਿੰਘ ਮੁੱਜਰਾਂ ਸ: ਸੰਪੂਰਨ ਸਿੰਘ ਰਾਮਾਂ ~~ਅਤੇ~~ ਅਤੇ ~~ਅਕਾਲੀ ਮੰਡਲੀ ਮੁਖੀਆਂ ਨੇ ਇਸ ਦੀ ਜਬਰਦਸਤ ਵਿਰੋਧਤਾ ਸ਼ੁਰੂ ਕਰ ਦਿੱਤੀ ਰਿਆਸਤੀ ਅਕਾਲੀਦਲ ਵਲੋਂ ਜਥੇਦਾਰ ਪ੍ਰੀਤਮ ਸਿੰਘ ਮੁੱਜਰਾਂ ਸ:~~ ਸ: ਵਜ਼ੀਰ ਸਿੰਘ ਦਰਦੀ ਨੇ ਕੇਂਦਰੀ ਸਰਕਾਰ ਦੇ ਰਿਆਸਤੀ ਵਿਭਾਗ ਤੋਂ, 'ਲੋਕ ਸੇਵਕ ਸਭਾ ਦੀਆਂ ਗੈਰ ਕਾਨੂੰਨੀ ਹਰਕਤਾਂ ਬੰਦ ਕਰਨ ਦੀ ਮੰਗ ਕੀਤੀ।[1]

ਪਟਿਆਲਾ ਰਿਆਸਤੀ ਪਰਜਾ ਮੰਡਲ ਦੇ ਪ੍ਰਧਾਨ ਪੰਡਤ ਸੁੰਦਰ ਲਾਲ ਨੇ ਪੰਜਾਬ ਕਾਂਗਰਸ ਦੇ ਮੁਖੀਆਂ ਕੋਲ ਜਥੇਦਾਰ ਊਧਮ ਸਿੰਘ ਨਾਗੋਕੇ ਅਤੇ ਉਸਦੇ ਗਰੁੱਪ ਦੀਆਂ ਲੋਕ ਸੇਵਕ ਸਭਾ ਦੀ ਹਮਾਇਤ ਵਿੱਚ ਕੀਤੀਆਂ ਜਾ ਰਹੀਆਂ ਸਰਗਰਮੀਆਂ ਦੇ ਵਿਰੁੱਧ ਰੋਸ ਪ੍ਰਗਟ ਕੀਤਾ। ਉਨ੍ਹਾਂ ਦਾ ਇਹ ਕਹਿਣਾ ਕਾਫੀ ਹੱਦ ਤੱਕ ਠੀਕ ਸੀ ਕਿ ਲੋਕ ਸੇਵਕ ਸਭਾ ਨੂੰ ਜਥੇਦਾਰ ਨਾਗੋਕੇ ਦੀ ਆਸ਼ੀਰਵਾਦ ਪ੍ਰਾਪਤ ਹੈ। ਜਥੇਦਾਰ ਨਾਗੋਕੇ ਦੇ ਮਹਾਰਾਜੇ ਪਟਿਆਲੇ ਦੇ ਪੰਥਕ ਦਰਬਾਰ ਨਾਲ ਜੋੜ ਮੇਲ ਇੱਕ ਪ੍ਰਗਟ ਸਚਾਈ ਸੀ। ਇਸ ਤਰ੍ਹਾਂ ਲੋਕ ਸੇਵਕ ਸਭਾ ਨੂੰ ਇੱਕ ਆਜ਼ਾਦ ਰਾਜਸੀ ਜਥੇਬੰਦੀ ਸਮਝਣਾ ਇੱਕ ਸ਼ੱਕਵਾਲੀ ਗੱਲ ਸੀ। ਪਰ ਲੋਕ ਸੇਵਕ ਸਭਾ ਵਾਲੇ ਕਹਿੰਦੇ ਸਨ ਕਿ ਕਿਉਂਕਿ ਨਵੀਂ ਪਾਰਟੀ ਦਿਨੋਂ ਦਿਨ ਹਰਮਨ ਪਿਆਰੀ ਬਣਦੀ ਜਾ ਰਹੀ ਹੈ ਇਸ ਲਈ ਫਿਰਕਾਪਰਸਤ ਅਤੇ ਕਮਿਊਨਿਸਟ ਔਖੇ ਹੋ ਰਹੇ ਹਨ। ਵੇਖੋ ਲੋਕ ਸੇਵਕ ਸਭਾ ਦੇ ਜਨਰਲ ਸਕੱਤਰ ਲਛਮਣ ਦਾਸ, ਦਾ 16 ਅਪਰੈਲ 1948 ਈ: ਦੇ ਸਟੇਟਸਮੈਨ, ਦਿੱਲੀ ਵਿੱਚ ਪ੍ਰਕਾਸ਼ਤ ਹੋਇਆ ਬਿਆਨ)। ਲੋਕ ਸੇਵਕ ਸਭਾ ਦੇ ਆਗੂਆਂ ਦੀ ਨਿਗਾਹ ਵਿੱਚ ਅਕਾਲੀ ਫਿਰਕਾਪਰਸਤ ਸਨ, ਅਤੇ ਪਰਜਾਮੰਡਲ ਵਿੱਚ ਕਮਿਊਨਿਸਟਾਂ ਦੀ ਬਹੁਸੰਮਤੀ ਸੀ।

---

1. ਪਰਜਾ ਮੰਡਲ ਮੂਵਮੈਂਟ ਇਨ ਈਸਟ ਪੰਜਾਬ ਸਟੇਟਸ।

(ਪੰਨਾ 183-184)

ਬਾਅਦ ਵਿੱਚ 1952 ਦੀਆਂ ਆਮ ਚੋਣਾਂ ਸਮੇਂ ਇਹ ਲੋਕ ਸੇਵਕ ਪਾਰਟੀ, ਕਾਂਗਰਸ ਵਿੱਚ ਸ਼ਾਮਲ ਹੋ ਗਈ ਸੀ।[1]

15 ਜੁਲਾਈ 1948 ਈ: ਨੂੰ ਰਿਆਸਤ ਪਟਿਆਲਾ ਅਤੇ ਪੂਰਬੀ ਪੰਜਾਬ ਦੀਆਂ ਦੂਸਰੀਆਂ ਰਿਆਸਤਾਂ ਨੂੰ ਮਿਲਾਕੇ ਬਣੇ ਨਵੇਂ ਰਾਜ ਪੈਪਸੂ ਦਾ ਉਦਘਾਟਨ ਕਰਦਿਆਂ, ਭਾਰਤ ਦੇ ਗ੍ਰਿਹਮੰਤਰੀ ਸਰਦਾਰ ਪਟੇਲ ਨੇ ਇਸ ਰਾਜ ਨੂੰ ਸਿੱਖਾਂ ਦੇ ਹੋਮਲੈਂਡ ਦਾ ਨਾਮ ਦਿੱਤਾ। ਪੈਪਸੂ ਵਿੱਚ 1951 ਦੀ ਮਰਦਮਸ਼ੁਮਾਰੀ ਅਨੁਸਾਰ ਸਿੱਖ, ਹਿੰਦੂ ਅਤੇ ਮੁਸਲਮਾਨ ਵੱਸੋਂ ਹੇਠ ਲਿਖੇ ਅਨੁਸਾਰ ਸੀ:-

| | | |
|---|---|---|
| 1. | ਕੁੱਲ ਸਿੱਖ ਵਸੋਂ | 1,721,935 |
| 2. | ਕੁਲ ਹਿੰਦੂ ਵਸੋਂ | 1,704,339 |
| 3. | ਕੁੱਲ ਮੁਸਲਮ ਵਸੋਂ | 55,913 |
| | ਕੁੱਲ ਜੋੜ | 3,482,187 |

ਪੈਪਸੂ ਬਣਨ ਦੇ ਨਾਲ ਹੀ ਪੰਜਾਬ ਪਰਜਾ ਮੰਡਲ ਦਾ ਨਾਮ ਪੈਪਸੂ ਪਰਦੇਸ਼ ਕਾਂਗਰਸ ਕਮੇਟੀ ਬਣਾ ਦਿੱਤਾ ਗਿਆ, ਜੋ ਕਿ ਪਹਿਲਾਂ ਹੀ ਕਾਂਗਰਸ ਨਾਲ ਸਬੰਧਤ ਸੀ। ਕੇਂਦਰੀ ਸਰਕਾਰ ਨੇ, ਨਵੇਂ ਪੈਪਸੂ ਰਾਜ ਵਿੱਚ, ਕਾਂਗਰਸ, ਸ਼੍ਰੋਮਣੀ ਅਕਾਲੀ ਦਲ ਅਤੇ ਲੋਕ ਸੇਵਕ ਸਭਾ ਦੀ ਇੱਕ ਸਾਂਝੀ ਵਜ਼ਾਰਤ ਬਣਾਉਣ ਦੀ ਵਿਉਂਤ ਬਣਾਈ। ਇਸ ਵਿਉਂਤ ਅਨੁਸਾਰ ਚਾਰ ਬੰਦੇ ਕਾਂਗਰਸ ਦੇ, ਦੋ ਅਕਾਲੀ ਦਲ ਦੇ ਅਤੇ ਦੋ ਮੈਂਬਰ ਲੋਕ ਸੇਵਕ ਸਭਾ ਦੇ ਹੋਣੇ ਸਨ। ਪਰ ਸ਼੍ਰੋਮਣੀ ਅਕਾਲੀ ਦਲ ਅਤੇ ਕਾਂਗਰਸ ਦਾ ਇੱਕ ਧੜਾ ਇਸ ਵਿਉਂਤ ਨਾਲ ਸਹਿਮਤ ਨਾ ਹੋਇਆ। ਮਹਾਰਾਜਾ ਯਾਦਵਿੰਦਰ ਸਿੰਘ ਨੂੰ ਪੈਪਸੂ ਦਾ ਰਾਜਪ੍ਰਮੁਖ ਬਣਾਇਆ ਗਿਆ। ਅਤੇ ਸਰਦਾਰ ਪਟੇਲ ਅਤੇ ਮਹਾਰਾਜਾ ਯਾਦਵਿੰਦਰ ਸਿੰਘ ਦੇ ਨਿਕਟਵਰਤੀ ਸ੍ਰ: ਗਿਆਨ ਸਿੰਘ ਰਾੜੇਵਾਲੇ ਨੂੰ, ਪੈਪਸੂ ਦਾ ਪਹਿਲਾ ਮੁਖ ਮੰਤਰੀ ਬਣਾਇਆ ਗਿਆ। ਪੈਪਸੂ ਪਰਦੇਸ ਕਾਂਗਰਸ ਕਮੇਟੀ ਦਾ ਪ੍ਰਧਾਨ ਸੀ ਬ੍ਰਿਸ਼ਭਾਨ, ਇਸ ਮੰਤਰੀ ਮੰਡਲ ਦੇ ਵਿਰੁੱਧ ਸੀ; ਪ੍ਰੰਤੂ ਸ੍ਰੀ ਬ੍ਰਿਸ਼ਭਾਨ ਦੇ ਵਿਰੋਧੀ, ਗਿਆਨੀ ਜ਼ੈਲ ਸਿੰਘ, ਸੇਠ ਰਾਮਨਾਥ, ਚੋਧਰੀ ਨਿਹਾਲ ਸਿੰਘ ਅਤੇ ਸ੍ਰ: ਹਰਚਰਨ ਸਿੰਘ ਇਸ ਮੰਤਰੀ ਮੰਡਲ ਵਿੱਚ ਸ਼ਾਮਲ ਹੋ ਗਏ। ਰਾੜੇਵਾਲੇ ਦੇ ਇਸ ਪਹਿਲੇ ਮੰਤਰੀ ਮੰਡਲ ਨੇ 13 ਜਨਵਰੀ 1949 ਈ: ਨੂੰ ਆਪਣੇ ਆਹੁਦੇ ਦੀ ਸੁਗੰਧ ਚੁਕੀ। ਇਹ ਸਰਦਾਰ ਪਟੇਲ

---

1. ਰਮੇਸ਼ ਵਾਲੀਆ 'ਪਰਜਾ ਮੰਡਲ ਮੂਵਮੈਂਟ ਇਨ ਈਸਟ ਪੰਜਾਬ ਸਟੇਟਸ' (ਪੰਨਾ 184-185)

ਦੀ ਪ੍ਰੇਰਨਾ ਅਤੇ ਹਲਾਸ਼ੇਰੀ ਦਾ ਸਿੱਟਾ ਸੀ ਕਿ ਬ੍ਰਿਸ਼ਭਾਨ ਦੇ ਵਿਰੋਧੀਆਂ ਨੇ ਇਸ ਦੀ ਮਰਜੀ ਦੇ ਉਲਟ ਨਵੇਂ ਮੰਤਰੀ ਮੰਡਲ ਵਿੱਚ ਸ਼ਾਮਲ ਹੋਣ ਦਾ ਫੈਸਲਾ ਕੀਤਾ।[1]

[2] ਸ੍ਰੀ ਬ੍ਰਿਸ਼ਭਾਨ ਦੇ ਵਿਰੋਧੀਆਂ ਨੇ, ਮੁਕਾਬਲੇ ਦੀ ਪੈਪਸੂ ਪਰਦੇਸ਼ ਕਾਂਗਰਸ ਕਮੇਟੀ ਬਣਾਈ। ਇਸ ਮੁਕਾਬਲੇ ਦੀ ਕਾਂਗਰਸ ਦੇ ਆਗੂ ਗਿਆਨੀ ਜ਼ੈਲ ਸਿੰਘ ਫਰੀਦਕੋਟ, ਸੇਠ ਰਾਮਨਾਥ ਨਾਭਾ, ਚੋਧਰੀ ਨਿਹਾਲ ਸਿੰਘ ਤੱਖਕ, ਜੀਂਦ; ਅਤੇ ਸ੍ਰ: ਹਰਚਰਨ ਸਿੰਘ ਐਡਵੋਕੇਟ ਬਠਿੰਡਾ ਸਨ। ਲੋਕ ਸੇਵਕ ਸਭਾ ਵੱਲੋਂ ਕਰਨਲ ਰਘਬੀਰ ਸਿੰਘ, ਐਲ.ਡੀ. ਕੌਸਲ ਅਤੇ ਸ੍ਰ: ਅਜੀਤ ਸਿੰਘ ਲਏ ਗਏ। ਗਿਆਨ ਸਿੰਘ ਰਾੜੇਵਾਲਾ ਮਹਾਰਾਜੇ ਪਟਿਆਲੇ ਦਾ ਰਿਸ਼ਤਿਓਂ ਮਾਮਾ ਲਗਦਾ ਸੀ। ਇਸ ਲਈ ਸ੍ਰੋਮਣੀ ਅਕਾਲੀ ਦਲ ਅਤੇ ਸ੍ਰੀ ਬ੍ਰਿਸ਼ਭਾਨ ਦੀ ਅਗਵਾਈ ਹੇਠਲੀ ਕਾਂਗਰਸ ਨੇ ਇਸ 'ਮਾਮੇ ਭਾਣਜੇ' ਦੀ ਵਜ਼ਾਰਤ ਦਾ ਵਿਰੋਧ ਕੀਤਾ। ਨਵੇਂ ਮੰਤਰੀ ਮੰਡਲ ਦੇ ਮੰਤਰੀਆਂ ਦੇ ਵਿਰੁੱਧ ਹੋ ਰਹੇ ਕਾਲੀਆਂ ਝੰਡੀਆਂ ਵਾਲੇ ਵਿਖਾਵਿਆਂ ਨੂੰ ਰੋਕਣ ਲਈ, ਪਟਿਆਲੇ ਆਦਿਕ ਥਾਵਾਂ ਤੇ ਦਫਾ 144 ਲਾਈ ਗਈ। ਸ੍ਰੋਮਣੀ ਅਕਾਲੀਦਲ ਵੱਲੋਂ ਹੋਈ ਇਸ ਐਜੀਟੇਸ਼ਨ ਵਿਚ; ਸੰਤ ਬਾਬਾ ਫਤਿਹ ਸਿੰਘ ਆਦਿ ਅਕਾਲੀ ਆਗੂਆਂ ਦੀ ਅਗਵਾਈ ਹੇਠ; ਸੈਂਕੜੇ ਅਕਾਲੀ, ਸਤਿਆਗ੍ਰਹਿ ਕਰਕੇ ਕਈ ਮਹੀਨੇ ਪਟਿਆਲੇ ਸੈਂਟਰਲ ਜਿਹਲ ਵਿਚ ਨਜ਼ਰਬੰਦ ਰਹੇ।

---

1. ਰਮੇਸ਼ ਵਾਲੀਆ 'ਪਰਜਾ ਮੰਡਲ ਮੂਵਮੈਂਟ ਇਨ ਈਸਟ ਪੰਜਾਬ ਸਟੇਟਸ'
(ਪੰਨਾ 191-192)

2. ਪਰਜਾ ਮੰਡਲ ਮੂਵਮੈਂਟ ਇਨ ਈਸਟ ਪੰਜਾਬ ਸਟੇਟਸ'
(ਪੰਨਾ 192-193)

ਕਾਂਡ ਦੂਜਾ:- ਦਿੱਲੀ ਦੀ ਅਕਾਲੀ ਕਾਨਫਰੰਸ (1949 ਈ:) ਸਮੇਂ ਮਾਸਟਰ ਜੀ ਦੀ ਗਿਰਫਤਾਰੀ ਅਤੇ ਰਿਹਾਈ।।

ਲੇਖਕ:- ਜਗਜੀਤ ਸਿੰਘ ਔਲਖ (ਐਮ.ਏ.)

*******

ਇਸ ਸਮੇਂ ਦੇਸ਼ ਅਤੇ ਕਾਂਗਰਸ ਦੀ ਅਗਵਾਈ, ਪੰਡਤ ਨਹਿਰੂ; ਡਾ: ਰਾਜਿੰਦਰਾ ਪ੍ਰਸ਼ਾਦ ਸਰਦਾਰ ਪਟੇਲ ਅਤੇ ਮੌਲਾਨਾ ਅਬੁਲਕਲਾਮ ਆਜਾਦ ਆਦਿਕ ਆਗੂਆਂ ਦੇ ਹੱਥ ਵਿੱਚ ਸੀ। ਇਨ੍ਹਾਂ ਵਿੱਚੋਂ ਸਰਦਾਰ ਪਟੇਲ (ਭਾਰਤ ਦਾ ਗ੍ਰਹਿ ਮੰਤਰੀ। ਸਭ ਤੋਂ ਕੱਟੜ ਫਿਰਕੂ ਸੋਚ ਵਾਲਾ ਆਗੂ ਸੀ, ਜੋ ਭਾਰਤ ਨੂੰ ਇੱਕ ਹਿੰਦੂ ਰਾਸ਼ਟਰ ਬਣਾਉਣ ਦਾ ਹਾਮੀ ਸੀ। ਮੁਸਲਮਾਨਾਂ, ਸਿੱਖਾਂ ਅਤੇ ਭਾਰਤ ਦੀਆਂ ਦੂਸਰੀਆਂ ਘੱਟ ਗਿਣਤੀਆਂ ਦੀਆਂ ਕੌਮੀ ਭਾਵਨਾਵਾਂ ਨੂੰ ਇਹ ਹਰ ਹੀਲੇ ਖਤਮ ਕਰਨਾ ਚਾਹੁੰਦਾ ਸੀ। ਇਸ ਦੀ ਪ੍ਰੇਰਨਾਂ ਅਤੇ ਇਖਲਾਕੀ ਸਹਾਇਤਾ ਨਾਲ ਪੰਜਾਬ ਦੇ ਆਰੀਆ ਸਮਾਜੀਆਂ ਨੇ ਪੰਜਾਬ ਵਿਚ 'ਹਿੰਦੂ ਹਿੰਦੀ ਹਿੰਦੁਸਤਾਨ' ਦਾ ਨਾਅਰਾ ਬੁਲੰਦ ਕੀਤਾ, ਇਸ ਦੇ ਵਿਰੋਧ ਵਿੱਚ 'ਧੋਤੀ ਟੋਪੀ ਜਮਨਾ ਪਾਰ' ਦਾ ਨਾਅਰਾ ਲੱਗਾ, ਪੰਜਾਬ ਵਿੱਚ ਭਾਸ਼ਾ ਦੇ ਮਸਲੇ ਦੇ ਹੱਲ ਲਈ 'ਸੱਚਰ-ਗਿਆਨੀ' ਫਾਰਮੂਲਾ ਬਣਿਆ ਪਰ ਆਰੀਆ ਸਮਾਜ ਨੂੰ ਉਹ ਭੀ ਪ੍ਰਵਾਨ ਨਹੀਂ ਸੀ। ਕਾਂਗਰਸ ਅਤੇ ਅਕਾਲੀਆਂ ਦੀ ਸਾਂਝੀ ਵਜਾਰਤ ਵਿੱਚ ਭੀ, ਇਸ ਵਿਸ਼ੇ ਸਬੰਧੀ ਤਿੱਖੇ ਮੱਤ ਭੇਦ ਪੈਦਾ ਹੋ ਗਏ। ਸਰਦਾਰ ਪਟੇਲ ਨੇ ਇਹ ਫੈਸਲਾ ਭੀ ਕਾਂਗਰਸ ਸਰਕਾਰ ਪਾਸੋਂ ਕਰਵਾ ਦਿੱਤਾ ਕਿ ਜੋ ਰਿਆਇਤਾਂ ਸਰਕਾਰ ਵੱਲੋਂ ਅਛੂਤਾਂ ਨੂੰ ਦਿੱਤੀਆਂ ਗਈਆਂ ਹਨ। ਉਹ ਕੇਵਲ ਹਿੰਦੂ ਅਛੂਤਾਂ ਨੂੰ ਹੀ ਮਿਲਣਗੀਆਂ, ਸਿੱਖ ਅਤੇ ਦੂਸਰੇ ਅਛੂਤਾਂ ਨੂੰ ਨਹੀਂ ਮਿਲ ਸਕਦੀਆਂ।[1]

ਇਸ ਹਾਲਤ ਵਿੱਚ ਸ਼੍ਰੋਮਣੀ ਅਕਾਲੀ ਦਲ ਵੱਲੋਂ ਇੱਕ ਪੰਥਕ ਕਾਨਫਰੰਸ 21 ਅਤੇ 22 ਫਰਵਰੀ 1949 ਈ: ਨੂੰ ਦਿੱਲੀ ਵਿਖੇ ਕਰਨ ਦਾ ਫੈਸਲਾ ਕੀਤਾ ਗਿਆ। ਕਾਨਫਰੰਸ ਗੁਰਦੁਆਰਾ ਰਕਾਬਗੰਜ ਦੀ ਚਾਰ ਦਿਵਾਰੀ ਦੇ ਅੰਦਰ ਕਰਨ ਦਾ ਫੈਸਲਾ ਹੋਇਆ। ਸ੍ਰ: ਬਲਦੇਵ ਸਿੰਘ ਤੇ ਹੋਰ ਬਹੁਤ ਸਾਰੇ ਨਵੇਂ ਸਜੇ ਕਾਂਗਰਸੀ ਸਿੱਖ ਆਗੂਆਂ ਨੇ ਇਸ ਪੰਥਕ ਕਾਨਫਰੰਸ ਦਾ ਜਬਰਦਸਤ ਵਿਰੋਧ ਕੀਤਾ। ਮਾਸਟਰ ਤਾਰਾ ਸਿੰਘ ਨੂੰ ਜੋ ਕਾਨਫਰੰਸ ਦੀ ਪ੍ਰਧਾਨਗੀ ਕਰਨ ਲਈ ਰੇਲ ਗੱਡੀ ਰਾਹੀਂ ਦਿਲੀ ਨੂੰ ਜਾ ਰਹੇ ਸਨ। 21 ਫਰਵਰੀ 1949 ਨੂੰ ਦਿੱਲੀ ਨੇੜੇ ਨਰੇਲਾ ਰੇਲਵੇ ਸਟੇਸ਼ਨ ਤੋਂ ਗਿਰਫਤਾਰ ਕਰ ਲਿਆ ਗਿਆ।

---

1. ਪ੍ਰਿੰਸੀਪਲ ਨਿਰੰਜਨ ਸਿੰਘ ਜੀਵਨ ਯਾਤਰਾ ਮਾਸਟਰ ਤਾਰਾ ਸਿੰਘ।

(ਪੰਨਾ 150-151)

ਇਸ ਸਮੇਂ ਜਥੇਦਾਰ ਮੋਹਨ ਸਿੰਘ ਅਤੇ ਊਧਮ ਸਿੰਘ ਨਾਗੋਕੇ, ਸ੍ਰੀ ਈਸ਼ਰ ਸਿੰਘ ਮਝੈਲ, ਸ੍ਰੀ ਦਰਸ਼ਨ ਸਿੰਘ ਫੇਰੂਮਾਨ ਅਤੇ ਸ੍ਰ: ਮੋਹਨ ਸਿੰਘ ਜਲਾਲਉਸਮਾਂ ਆਦਿਕ ਆਗੂ ਕਾਂਗਰਸ ਦੇ ਵੱਡੇ ਹਮਾਇਤੀ ਅਤੇ ਸ਼੍ਰੋਮਣੀ ਅਕਾਲੀਦਲ ਦੇ ਵਿਰੋਧੀ ਬਣੇ ਹੋਏ ਸਨ। ਮਾਸਟਰ ਜੀ ਨੂੰ ਗ੍ਰਿਫਤਾਰ ਕਰਨ ਉਪ੍ਰੰਤ ਮੇਰਠ, ਬਨਾਰਸ, ਅਲਮੋੜਾ ਅਤੇ ਸੀਤਾਪੁਰ ਆਦਿਕ ਜੇਲ੍ਹਾਂ ਵਿੱਚ ਰੱਖਿਆ ਗਿਆ। ਸ਼੍ਰੋਮਣੀ ਅਕਾਲੀਦਲ ਨੇ 2 ਮਾਰਚ 1949 ਈ: ਦਾ ਦਿਨ ਮਾਸਟਰ ਜੀ ਦੀ ਗਿਰਫਤਾਰੀ ਵਿਰੁੱਧ ਰੋਸ ਅਤੇ ਅਰਦਾਸ ਦਿਵਸ ਦੇ ਤੌਰ ਤੇ ਮਨਾਉਣ ਦਾ ਫੈਸਲਾ ਕੀਤਾ। ਇਸ ਨੀਯਤ ਤਾਰੀਖ ਤੇ ਥਾਂ ਥਾਂ ਰੋਸ ਦਿਵਸ ਪੂਰੇ ਜੋਸ਼ ਨਾਲ ਮਨਾਇਆ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਦੀ ਬਹੁ ਸੰਮਤੀ ਜਥੇਦਾਰ ਨਾਗੋਕੇ ਦੇ ਕਾਂਗਰਸੀ ਗਰੁੱਪ ਨਾਲ ਸੀ। ਇਸ ਕਰਕੇ ਸ਼੍ਰੋਮਣੀ ਕਮੇਟੀ ਦੇ ਪ੍ਰਬੰਧਕਾਂ ਨੇ ਉਕਤ ਦੋ ਮਾਰਚ 1949 ਦਾ ਦਿਨ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਹਾਤੇ ਵਿੱਚ ਮਨਾਏ ਜਾਣ ਵਿੱਚ ਰੋਕ ਪਾਉਣ ਦਾ ਫੈਸਲਾ ਕੀਤਾ। ਇਸ ਤੇ ਬਹੁਤ ਝਗੜਾ ਹੋਇਆ। ਦਰਬਾਰ ਸਾਹਿਬ ਦੀ ਪਰਕਰਮਾਂ ਵਿੱਚ ਗੋਲੀ ਚੱਲੀ ਅਤੇ ਪੁਲਿਸ ਉਸ ਥਾਂ ਜੁੱਤੀਆਂ ਲੈ ਕੇ ਗਈ, ਜਿੱਥੇ ਜੁੱਤੀਆਂ ਸਮੇਤ ਜਾਣਾਂ ਮਨ੍ਹਾਂ ਹੈ। 1

ਦਿੱਲੀ ਵਿੱਚ ਅਕਾਲੀ ਕਾਨਫਰੰਸ ਤਾਂ ਨਾ ਹੋ ਸਕੀ ਪ੍ਰੰਤੂ ਇਸ ਕਾਨਫਰੰਸ ਵਿੱਚ ਵੰਡਣ ਲਈ ਪ੍ਰਕਾਸ਼ਤ ਹੋਇਆ ਪਰਧਾਨਗੀ ਐਡਰੈਸ ਜੋਕਿ ਮਾਸਟਰ ਤਾਰਾ ਸਿੰਘ ਨੇ ਕਾਨਫਰੰਸ ਵਿੱਚ ਪੜ੍ਹਨਾਂ ਸੀ, ਦਿੱਲੀ ਅਤੇ ਪੰਜਾਬ ਵਿੱਚ ਥਾਂ ਥਾਂ ਵੰਡਿਆ ਗਿਆ। ਇਸ ਐਡਰੈਸ ਵਿੱਚ ਮਾਸਟਰ ਤਾਰਾ ਸਿੰਘ ਨੇ ਲਿਖਿਆ ਸੀ, "ਸਿੱਖਾਂ ਦੀ ਆਜ਼ਾਦ ਪੁਲੀਟੀਕਲ ਹਸਤੀ ਕਾਇਮ ਰੱਖਣਾ ਖਾਲਸਾ ਪੰਥ ਅਤੇ ਸਿੱਖ ਧਰਮ ਲਈ ਬਹੁਤ ਜਰੂਰੀ ਹੈ। ਜੇ ਸਿੱਖ ਗੈਰ ਸਿੱਖਾਂ ਦੇ ਅਧੀਨ ਹੋਣਾ ਮੰਨ ਗਏ ਤਾਂ ਇਹ ਉਨ੍ਹਾਂ ਵਿੱਚ ਹੀ ਜਜ਼ਬ ਹੋ ਜਾਣਗੇ। ਪਹਿਲਾ ਖਤਰਾ ਹੈ ਸਾਡੇ ਵਿੱਚੋਂ ਕਈ ਆਗੂਆਂ ਦਾ ਦਿਲ ਹਾਰ ਜਾਣਾ ਅਤੇ ਇਹ ਕਹਿਣਾ ਸ਼ੁਰੂ ਕਰ ਦੇਣਾ ਕਿ ਹੁਣ ਪੰਥ ਕਾਂਗਰਸ ਦੇ ਆਸਰੇ ਬਿਨ੍ਹਾਂ ਜੀ ਨਹੀਂ ਸਕਦਾ। ਆਪਣੀ ਪੁਲੀਟੀਕਲ ਤਾਕਤ ਕਾਇਮ ਰੱਖਣਾ ਸਭ ਮੰਗਾਂ ਅਤੇ ਸਭ ਅਸੂਲਾਂ ਦੀ ਜੜ੍ਹ ਹੈ। ਇਹ ਮੰਗ ਇਹ ਅਸੂਲ ਬਦਲ ਨਹੀਂ ਸਕਦਾ, ਬਾਕੀ ਸਭ ਮੰਗਾਂ ਬਦਲ ਸਕਦੀਆਂ ਹਨ ਅਤੇ ਬਦਲਦੀਆਂ ਰਹਿਣਗੀਆਂ, ਪਰ ਮੁੱਢਲਾ ਅਸੂਲ ਕਿ ਪੰਥ ਦੀ ਆਜ਼ਾਦ ਹਸਤੀ

---

1. ਜਸਵੰਤ ਸਿੰਘ 'ਮਾਸਟਰ ਤਾਰਾ ਸਿੰਘ, ਜੀਵਨ ਸੰਘਰਸ਼ ਤੇ ਉਦੇਸ਼'। (ਪੰਨਾ 226)

ਕਾਇਮ ਰਹੇਗੀ,ਕਿਸੇ ਹਾਲਤ ਵਿਚ ਭੀ ਬਦਲ ਨਹੀਂ ਸਕਦਾ"।

ਕਾਂਗਰਸ ਵਿਚ ਗਏ ਅਕਾਲੀ ਮੁਖੀਆਂ ਨੂੰ ਸੰਬੋਧਨ ਕਰਦਿਆਂ ਮਾਸਟਰ ਜੀ ਨੇ ਇਸ ਐਡਰੈਸ ਵਿੱਚ ਕਿਹਾ ਸੀ, "ਤੁਸੀਂ ਆਪਣੀ ਜਾਤੀ ਪੁਜੀਸ਼ਨ ਬਚਾਉਣ ਦਾ ਉਪਰਾਲਾ ਕੀਤਾ ਹੈ। ਤੁਸੀਂ ਪੰਥ ਦੀ ਅਮਾਨਤ ਵਿੱਚ ਖਿਆਨਤ ਕਰ ਰਹੇ ਹੋ। ਇਹ ਲੀਡਰੀ, ਇਹ ਮੈਂਬਰੀ, ਇਹ ਜਥੇਦਾਰੀ, ਇਹ ਪੁਜੀਸ਼ਨ ਪੰਥ ਦੀ ਬਖਸ਼ੀ ਹੋਈ ਹੈ, ਜੇ ਤੁਸਾਂ ਪੰਥ ਨਾਲੋਂ ਆਖਰੀ ਸਬੰਧ ਤੋੜ ਹੀ ਲਿਆ ਹੈ ਤਾਂ ਤੁਸੀਂ ਨਹੀਂ ਰਹੋਗੇ ਪਰ ਪੰਥ ਹਮੇਸ਼ਾਂ ਰਹੇਗਾ। ਇਸ ਵੇਲੇ ਕਾਂਗਰਸ ਨਾਲ ਸਾਡਾ ਵਿਰੋਧ ਕੇਵਲ ਇਸੇ ਕਰਕੇ ਹੀ ਹੈ ਕਿ ਉਸਨੇ ਸਾਡੀ ਪੁਲੀਟੀਕਲ ਆਜ਼ਾਦੀ ਅਤੇ ਸਾਡੀ ਆਜ਼ਾਦ ਹਸਤੀ ਤੇ ਹਮਲਾ ਕੀਤਾ ਹੋਇਆ ਹੈ। ਜੇ ਉਹ ਇਸ ਗੱਲ ਤੇ ਸਾਡਾ ਵਿਰੋਧ ਛੱਡ ਦੇਵੇ ਤਾਂ ਸਾਡਾ ਮੇਲ ਹੀ ਮੇਲ ਹੈ; ਜੇ ਉਹ ਇਹ ਵਿਰੋਧ ਨਾਂ ਛੱਡੇ ਤਾਂ ਸਾਡੀ ਲੜਾਈ ਹੀ ਲੜਾਈ ਹੈ।[1]

ਪਟਿਆਲੇ ਅਤੇ ਪੰਜਾਬ ਦੀਆਂ ਦੂਸਰੀਆਂ ਰਿਆਸਤਾਂ ਦੀ ਬਣੀ ਯੂਨੀਅਨ (ਪੈਪਸੂ) ਦੀ ਨਵੀਂ ਬਣੀ ਸਰਕਾਰ, ਜਿਸਦੇ ਰਾਜ ਪ੍ਰਮੁੱਖ ਮਹਾਰਾਜਾ ਯਾਦਵਿੰਦਰ ਸਿੰਘ ਅਤੇ ਮੁਖਮੰਤਰੀ ਸ੍ਰ: ਗਿਆਨ ਸਿੰਘ ਰਾੜੇਵਾਲਾ ਸਨ। ਬਾਰੇ ਮਾਸਟਰ ਜੀ ਨੇ ਆਪਣੇ ਪ੍ਰਧਾਨਗੀ ਐਡਰੈਸ ਵਿੱਚ ਲਿਖਿਆ ਸੀ, " ਚੰਗੀ ਆਜ਼ਾਦੀ ਆਈ ਕਿ ਸਾਡੀਆਂ ਸਿੱਖ ਰਿਆਸਤਾਂ ਦਾ ਮਹਾਰਾਜਾ ਹੀ ਸਭ ਕੁਝ ਬਣ ਗਿਆ ਹੈ। ਸਰਦਾਰ ਪਟੇਲ ਨੇ ਹੀ ਇੱਥੋਂ ਦੀ ਸਾਰੀ ਵਜ਼ੀਰ ਮੰਡਲੀ ਨਾਮਜ਼ਦ ਕਰ ਦਿੱਤੀ ਹੈ। ਇਹ ਜਾਹਰਾ ਧੱਕਾ ਹੈ। ਸਰਦਾਰ ਪਟੇਲ ਨੂੰ ਇਹ ਡਿਕਟੇਟਰੀ ਹੱਕ ਨਹੀਂ ਕਿ ਉਹ ਆਪਣੇ ਏਜੰਟਾਂ ਰਾਹੀਂ, ਸਿੱਖਾਂ ਦੀ ਬਹੁਸੰਮਤੀ ਵਾਲੀ ਇਸ ਯੂਨੀਅਨ ਤੇ ਕਬਜ਼ਾ ਕਰ ਲਵੇ। ਜੋ ਸਿੱਖ ਨਜ਼ਰ ਆਉਣ ਵਾਲੇ ਵਜ਼ੀਰ ਭੀ ਹਨ। ਉਹ ਪਟੇਲ ਹੀ ਹਨ, ਉਹ ਪਟੇਲ ਹੀ ਸਮਝੋ, ਜੋ ਅਸਲ ਤਾਰ ਹਿਲਾਉਣ ਦੀ ਤਾਕਤ ਰੱਖਣ ਵਾਲਾ ਹੈ। ਸਾਡੇ ਨਵੇਂ ਬਣੇ ਵਜ਼ੀਰ ਕੇਸਾਂ ਵਾਲੇ ਪਟੇਲ ਹੀ ਸਮਝੋ। ਤੁਹਾਡੇ ਆਖਰੀ ਕਿਲੇ ਉੱਤੇ ਪੰਥ ਦੇ ਵੈਰੀਆਂ ਨੇ ਪੰਥ ਦੇ ਗਦਾਰਾਂ ਰਾਹੀਂ ਕਬਜ਼ਾ ਕਰ ਲਿਆ ਹੈ। ਅੱਜ ਅਸੀਂ ਪਟੇਲ ਦੇ ਅਧੀਨ ਹੋ ਗਏ ਹਾਂ।[2]

---

1. ਪ੍ਰਿੰਸੀਪਲ ~~ਕਿਰਪਾਲ~~ ਨਿਰੰਜਨ ਸਿੰਘ ' ਜੀਵਨ ਯਾਤਰਾ ਮਾਸਟਰ ਤਾਰਾ ਸਿੰਘ'
(ਪੰਨਾ 161-162)

2. ਪ੍ਰਿੰਸੀਪਲ ਨਿਰੰਜਨ ਸਿੰਘ ' ਜੀਵਨ ਯਾਤਰਾ ਮਾਸਟਰ ਤਾਰਾ ਸਿੰਘ '
(ਪੰਨਾ 162-163)

ਅਪਰੈਲ 1949 ਈ: ਵਿੱਚ ਅੰਮ੍ਰਿਤਸਰ ਵਿਖੇ ਸ਼੍ਰੋਮਣੀ ਅਕਾਲੀਦਲ ਦੀ ਸਰਪਰਸਤੀ ਹੇਠ ਹੋਈ ਇੱਕਤਰਤਾ ਵਿੱਚ, ਮਾਸਟਰ ਜੀ ਦੀ ਗਿਰਫਤਾਰੀ ਵਿਰੁਧ ਅਤੇ ਪੰਜਾਬੀ ਬੋਲੀਦਾ ਸੂਬਾ ਬਣਾਉਣ ਦੀ ਮੰਗ ਦੇ ਹੱਕ ਵਿੱਚ ਮਤੇ ਪਾਸ ਹੋਏ; ਕੁਝ ਮਹੀਨੇ ਦੀ ਨਜ਼ਰਬੰਦੀ ਬਾਅਦ ਮਾਸਟਰ ਤਾਰਾ ਸਿੰਘ ਜੀ ਨੂੰ ਸੀਤਾਪੁਰ (ਯੂ.ਪੀ.) ਦੀ ਜਿਹਲ ਵਿੱਚੋਂ ਰਿਹਾ ਕਰ ਦਿੱਤਾ ਗਿਆ। ਜੇਲ੍ਹ ਤੋਂ ਰਿਹਾ ਹੋਕੇ ਮਾਸਟਰ ਜੀ ਨੇ ਪੰਜਾਬੀ ਸੂਬਾ ਬਣਾਉਣ ਦੇ ਹੱਕ ਵਿਚ ਪ੍ਰਚਾਰ ਸ਼ੁਰੂ ਕੀਤਾ।

ਮਾਸਟਰ ਜੀ ਨੇ 'ਪੰਜਾਬੀ ਸੂਬੇ' ਸਬੰਧੀ ਲਿਖੇ ਆਪਣੇ ਇੱਕ ਲੇਖ, ਮਾਸਕ 'ਸੰਤ ਸਿਪਾਹੀ' ਅੰਮ੍ਰਿਤਸਰ (ਦਸੰਬਰ 1949 ਅੰਕ) ਵਿੱਚ ਲਿਖਿਆ, " ਸ਼੍ਰੋਮਣੀ ਅਕਾਲੀਦਲ ਨੇ ਫੈਸਲਾ ਕੀਤਾ ਹੈ ਕਿ ਸਿੱਖਾਂ ਦੀ ਆਜ਼ਾਦ ਹਸਤੀ ਕਾਇਮ ਰੱਖਣ ਲਈ, ਪੰਜਾਬੀ ਬੋਲੀ ਦਾ ਸੂਬਾ ਹੀ ਇੱਕ ਬੇਹਤਰੀਨ ਤਰੀਕਾ ਹੈ। ਜਦ ਇਸ ਮੰਗ ਨੇ ਜੋਰ ਫੜਿਆ ਤਾਂ ਹਿੰਦੂ ਆਗੂਆਂ ਅਤੇ ਅਖਬਾਰਾਂ ਨੇ ਇਹ ਲਿਖਣਾ ਤੇ ਕਹਿਣਾ ਸ਼ੁਰੂ ਕਰ ਦਿੱਤਾ ਕਿ ਹੁਣ ਤਾਂ ਪੰਜਾਬੀ ਬੋਲੀ ਦਾ ਇਲਾਕਾ ਮੇਰਠ, ਸਹਾਰਨਪੁਰ ਤੱਕ ਬਣ ਗਿਆ ਹੈ ਕਿਉਂ ਜੋ ਪੰਜਾਬੀ ਬੋਲਣ ਵਾਲੇ ਉੱਥੇ ਭੀ ਜਾ ਵਸੇ ਹਨ। ਸ਼੍ਰੋਮਣੀ ਅਕਾਲੀਦਲ ਦੀ ਉਕਤ ਮੰਗ ਨੂੰ ਸਾਫ ਕਰਨ ਲਈ ਮੈਂ ਸਪਸ਼ਟ ਕੀਤਾ ਕਿ ਸਾਨੂੰ ਅਜਿਹਾ ਸੂਬਾ ਚਾਹੀਦਾ ਹੈ, ਜਿਸ ਵਿੱਚ ਸਿੱਖਾਂ ਦੀ ਬਹੁ ਗਿਣਤੀ ਹੋਵੇ, ਤੇ ਸਿੱਖ ਹਿੰਦੂ ਗਲਬੇ ਹੇਠੋਂ ਨਿਕਲ ਜਾਣ। ਕਈ ਸੱਜਣਾਂ ਨੇ ਇਸ ਤਜਵੀਜ ਕੀਤੇ ਸੂਬੇ ਦਾ ਨਾਂ, ਸਿੱਖ ਸੂਬਾ ਰੱਖ ਦਿੱਤਾ ਹੈ। [1]

" ਇਸ ਸੂਬੇ ਦੀ ਮੈਂ ਪੂਰਨ ਅੰਦਰੂਨੀ ਆਜ਼ਾਦੀ ਮੰਗਦਾ ਹਾਂ ਜਿਸ ਤਰ੍ਹਾਂ ਦੀ ਆਜ਼ਾਦੀ ਕਸ਼ਮੀਰ ਨੂੰ ਦਿੱਤੀ ਗਈ ਹੈ। ਸੂਬਿਆਂ ਨੂੰ ਤਾਂ ਇੱਕ ਤਰ੍ਹਾਂ ਤੇ ਡਿਸਟ੍ਰਿਕ ਬੋਰਡ ਹੀ ਬਣਾ ਦਿੱਤਾ ਗਿਆ ਹੈ। ਚਾਹੀਦਾ ਤਾਂ ਇਹ ਹੈ ਕਿ ਸਾਰਿਆਂ ਸੂਬਿਆਂ ਨੂੰ ਇਸ ਤਰ੍ਹਾਂ ਦੀ ਆਜ਼ਾਦੀ ਮਿਲੇ, ਪਰ ਹੋਰ ਸੂਬਿਆਂ ਲਈ ਅਜਿਹੀ ਆਜ਼ਾਦੀ ਲੈਣ ਲਈ, ਮੰਗ ਕਰਨਾਂ, ਮੈਂ ਆਪਣਾ ਹੱਕ ਨਹੀਂ ਸਮਝਦਾ। ਅਸੀਂ ਨਾਮ 'ਪੰਜਾਬੀ ਬੋਲੀ ਦਾ ਸੂਬਾ' ਰੱਖਿਆ ਸੀ। ਪ੍ਰੈਸ ਵਿੱਚ ਕਈਆਂ ਨੇ ਇਸਦਾ ਨਾਮ 'ਸਿੱਖ ਸੂਬਾ' ਪ੍ਰਚਲਤ ਕਰ ਦਿੱਤਾ ਹੈ। ਕੋਈ ਇਸਦਾ ਕੋਈ ਹੋਰ ਨਾਮ ਰੱਖ ਲਵੇ। ਮੈਨੂੰ ਇਸ ਨਾਲ ਪਕੜ ਨਹੀਂ। ਮੈਨੂੰ ਤਾਂ ਪਕੜ ਇਹੋ ਹੀ ਹੈ ਕਿ ਅਜਿਹਾ ਸੂਬਾ ਹੋਵੇ, ਜਿੱਥੇ ਹਿੰਦੂ ਗਲਬਾ ਨਾ ਹੋਵੇ। ਪਰ ਮੈਂ ਅਜੇ ਸੈਂਟਰ ਦੇ ਹੱਕ ਮਹਿਦੂਦ ਕਰਨ ਦੇ

---

1. ਜਸਵੰਤ ਸਿੰਘ 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼'। (ਪੰਨਾ 229 - 230)

ਹੱਕ ਵਿੱਚ ਨਹੀਂ ਹਾਂ, ਕਿਉਂਕਿ ਹੋਰ ਭੀ ਕਈ ਗੱਲਾਂ ਹਨ। ਜਿਸ ਕਰਕੇ ਸਾਡਾ ਲਾਭ ਡੀਫੈਂਸ ਆਦਿ ਵਿੱਚ ਸੈਂਟਰ ਨਾਲ ਹੀ ਰਹਿਣ ਵਿੱਚ ਹੈ ਅਤੇ ਬਾਕੀ ਹਿੰਦੁਸਤਾਨ ਦਾ ਲਾਭ ਭੀ ਇਸੇ ਵਿੱਚ ਹੈ। ਪਰ ਜੋ ਸੱਜਣ ਸੈਂਟਰ* ਵਿੱਚ ਭੀ ਅਤੇ ਪੰਜਾਬ ਵਿੱਚ ਭੀ, ਦੋਹਾਂ ਗਲਬਿਆਂ ਨੂੰ ਹਿੰਦੂ ਗਲਬਾ ਸਮਝਦੇ ਹਨ, ਉਹ ਹਿੰਮਤ ਕਰਨ ਅਤੇ ਦੋਹਾਂ ਦੇ ਖਿਲਾਫ ਖੜੇ ਹੋਣ ਤੇ ਜੇ ਮੈਨੂੰ ਨਿਸ਼ਚਾ ਕਰਾ ਲੈਣਗੇ ਕਿ ਦੋਹਾਂ ਚੋਂ ਨਿਕਲਣਾ ਹੀ ਠੀਕ ਹੈ ਤਾਂ ਮੈਂ ਭੀ ਉਨ੍ਹਾਂ ਨਾਲ ਆ ਮਿਲਾਂ ਗਾ।[1]

ਇੱਕ ਗੱਲ ਇਹ ਕਹੀ ਜਾਂਦੀ ਹੈ ਕਿ ਜੇ ਇਸ ਤਰ੍ਹਾਂ ਦਾ ਸੂਬਾ ਬਣਿਆ ਤਾਂ ਸਿੱਖਾਂ ਨੂੰ ਹੋਰ ਸੂਬਿਆਂ ਵਿੱਚੋਂ ਨਿਕਲਣਾ ਪਏਗਾ। ਇਹੋ ਜਿਹੀ ਧਮਕੀ ਮੁਸਲਮਾਨਾਂ ਨੂੰ ਮੁਲਕ ਵੱਖਰਾ ਕਰਨ ਵੇਲੇ ਨਹੀਂ ਦਿੱਤੀ ਗਈ। ਪਾਕਿਸਤਾਨ ਬਣ ਗਿਆ ਤੇ ਮੁਸਲਮਾਨ ਬਾਕੀ ਹਿੰਦੁਸਤਾਨ ਵਿੱਚ ਰਹਿ ਰਹੇ ਹਨ। ਕਦੀ ਇਹ ਧਮਕੀ ਦਿੱਤੀ ਜਾਂਦੀ ਹੈ ਕਿ ਸਿੱਖ ਇਲਾਕੇ ਨੂੰ ਹਿੰਦੁਸਤਾਨ ਵਿੱਚੋਂ ਕੱਢ ਦਿਓ ਤੇ ਪੂਰਾ ਅੱਡਰਾ ਕਰ ਦਿਓ। ਅਸੀਂ ਵੱਖਰਾ ਨਹੀਂ ਹੋਣਾ ਚਾਹੁੰਦੇ ਤੇ ਨਾਹੀਂ ਹੋਵਾਂ ਗੇ। ਸਾਡਾ ਆਪਣਾ ਲਾਭ ਭੀ ਹਿੰਦੂਆਂ ਨਾਲ ਰਹਿਣ ਵਿੱਚ ਹੈ ਤੇ ਤੁਸੀਂ ਭੀ ਅਸਾਨੂੰ ਵੱਖਰਾ ਨਹੀਂ ਕਰਨਾਂ ਚਾਹੁੰਦੇ ਤੁਹਾਡਾ ਲਾਭ ਭੀ ਅਸਾਨੂੰ ਨਾਲ ਰੱਖਣ ਵਿੱਚ ਹੀ ਹੈ। ਐਵੇਂ ਵਿਹਲੀਆਂ ਗੱਲਾਂ ਕਰਕੇ ਬਦਮਜ਼ਗੀ ਨਾਂ ਫੈਲਾਓ, ਇਸ ਵਿੱਚੋਂ ਖਰਾਬੀ ਨਿਕਲ ਸਕਦੀ ਹੈ। ਇੱਕ ਦਲੀਲ ਇਹ ਦਿੱਤੀ ਜਾਂਦੀ ਹੈ ਕਿ ਸਿੱਖਾਂ ਦੀ ਮੰਗ ਨਾਂ ਮੰਨੋ ਫਿਰ ਹੋਰ ਘੱਟ ਗਿਣਤੀਆਂ ਭੀ ਇਸੇ ਤਰ੍ਹਾਂ ਦੀ ਆਜ਼ਾਦੀ ਮੰਗਣਗੀਆਂ। ਇਸਦਾ ਮਤਲਬ ਤਾਂ ਇਹ ਹੈ ਕਿ ਤੁਸੀਂ ਦਿਲੋਂ ਜਾਣਦੇ ਹੋ ਕਿ ਸਾਰੀਆਂ ਘੱਟ ਗਿਣਤੀਆਂ ਹੀ ਤੁਹਾਥੋਂ ਤੰਗ ਹਨ। ਜੇ ਇੱਕ ਦੀ ਮੰਗ ਭੀ ਮੰਨੀ ਗਈ ਤਾਂ ਹੋਰਾਂ ਨੂੰ ਭੀ ਹੌਸਲਾ ਹੋ ਜਾਵੇਗਾ।[2]

ਠੀਕ ਗੱਲ ਤਾਂ ਇਹ ਹੈ ਕਿ ਸਿੱਖਾਂ ਬਿਨ੍ਹਾਂ ਹੋਰ ਘੱਟ ਗਿਣਤੀਆਂ ਦੀਆਂ ਮੰਗਾਂ ਮੰਨੀਆਂ ਹੀ ਗਈਆਂ ਹਨ। ਮੁਸਲਮਾਨ ਪਾਕਿਸਤਾਨ ਮੰਗਦੇ ਸਨ। ਉਹ ਮੰਨਿਆ ਗਿਆ, ਭਾਂਵੇਂ ਤੁਹਾਡੀ ਕਿਰਪਾ ਨਾਲ ਨਹੀਂ ਸਗੋਂ ਉਨ੍ਹਾਂ ਆਪਣੇ ਜ਼ੋਰ ਨਾਲ ਮੰਨਵਾਇਆ ਹੈ। ਪਿਛੜੀਆਂ ਸ਼੍ਰੇਣੀਆਂ ਨੇ ਆਬਾਦੀ ਦੇ ਲਿਹਾਜ਼ ਨਾਲ ਆਪਣੇ ਲਈ ਰਾਖਵੇਂ ਹੱਕ ਮੰਗੇ ਸਨ। ਉਹ ਮੰਨ ਲਏ ਗਏ ਹਨ।

---

1. ਜਸਵੰਤ ਸਿੰਘ : ਮਾਸਟਰ ਤਾਰਾ ਸਿੰਘ, ਜੀਵਨ ਸੰਘਰਸ਼ ਤੇ ਉਦੇਸ਼ : (ਪੰਨਾ 230 - 231)
2. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼ : (ਪੰਨਾ 232 - 233)

ਐਂਗਲੋਇੰਡੀਅਨ ਨੌਕਰੀਆਂ ਵਿੱਚ ਰਾਖਵੇਂ ਹੱਕ ਮੰਗਦੇ ਸਨ, ਉਨ੍ਹਾਂ ਨੂੰ ਉਹ ਮਿਲ ਗਏ ਹਨ। ਕੇਵਲ ਸਿੱਖ ਮੰਗਦੇ ਹਨ ਕਿ ਸੂਬਾਈ ਪੱਖ ਤੋਂ ਅਸੀਂ ਕਿਸੇ ਹੋਰ ਕੌਮ ਦੇ ਗਲਬੇ ਹੇਠ ਨਹੀਂ ਰਹਿਣਾ। ਇਸ ਮੰਗ ਦੀ ਕਾਂਗਰਸ ਤੇ ਹਿੰਦੂ, ਅੰਗਰੇਜ ਰਾਜ ਸਮੇਂ ਪ੍ਰੋੜਤਾ ਕਰਦੇ ਰਹੇ ਹਨ। ਇਸ ਤਰ੍ਹਾਂ ਕੇਵਲ ਸਿੱਖ ਹੀ ਹਨ, ਜਿਨ੍ਹਾਂ ਦਾ ਅਸਲ ਮੁਤਾਲਬਾ (ਮੰਗ) ਨਹੀਂ ਮੰਨਿਆ ਗਿਆ। ਪੰਜਾਬੀ ਬੋਲੀ ਦੇ ਸੂਬੇ ਦੀ ਵਿਰੋਧਤਾ ਕਰਨ ਵਾਲੇ ਸਿੱਖ ਸੱਜਣ, ਪਟਿਆਲਾ ਯੂਨੀਅਨ ਨੂੰ ਸਿੱਖ ਹੋਮਲੈਂਡ ਕਹਿਕੇ ਫਖਰ ਕਰ ਰਹੇ ਹਨ। ਪਟਿਆਲਾ ਯੂਨੀਅਨ ਨੂੰ ਸਿੱਖ ਹੋਮਲੈਂਡ ਇਸ ਲਈ ਕਿਹਾ ਜਾਂਦਾ ਹੈ, ਕਿ ਉੱਥੇ ਸਿੱਖਾਂ ਦੀ ਬਹੁ ਗਿਣਤੀ ਹੈ। ਇਸ ਵਿੱਚ ਸਤਾਰਾਂ ਅਠਾਰਾਂ ਲੱਖ ਸਿੱਖ ਆਬਾਦੀ ਹੈ ਤੇ ਪੰਜਾਬੀ ਬੋਲੀ ਦੇ ਸੂਬੇ ਵਿੱਚ ਸਿੱਖਾਂ ਦੀ ਗਿਣਤੀ ਚਾਲੀ ਪੰਤਾਲੀ ਲੱਖ ਹੋਵੇਗੀ। ਜੇ ਪੈਪਸੂ ਦੇ ਰੂਪ ਵਿੱਚ ਸਿੱਖ ਹੋਮਲੈਂਡ ਤੇ ਫਖਰ ਕਰਦੇ ਹੋ ਤਾਂ ਪੰਜਾਬੀ ਸੂਬਾ ਰੂਪੀ ਸਿੱਖ ਹੋਮਲੈਂਡ ਦੀ ਵਿਰੋਧਤਾ ਕਿਉਂ ਕੀਤੀ ਜਾ ਰਹੀ ਹੈ? [1]

* "ਮੈਂ ਪੰਜਾਬੀ ਬੋਲੀ ਦੇ ਇਲਾਕੇ ਅਥਵਾ ਸਿੱਖ ਇਲਾਕੇ ਨੂੰ, ਪਟਿਆਲਾ ਯੂਨੀਅਨ ਵਿੱਚ ਸ਼ਾਮਲ ਕਰਨ ਦੇ ਹੱਕ ਵਿੱਚ ਹਾਂ। ਇਸ ਤਰ੍ਹਾਂ ਮੈਨੂੰ ਕਸ਼ਮੀਰ ਵਾਲੇ ਹੱਕ ਮੰਗਣ ਦਾ ਜ਼ਿਆਦਾ ਹੱਕ ਪੁਜਦਾ ਹੈ। ਪਰ ਨਾਲ ਹੀ ਇਹ ਭੀ ਫਾਇਦਾ ਹੈ ਕਿ ਇਸ ਤਰ੍ਹਾਂ ਸਿੱਖ ਰਵਾਇਤਾਂ ਭੀ ਕੁਝ ਕਾਇਮ ਰਹਿ ਜਾਂਦੀਆਂ ਹਨ। ਪੰਜਾਬੀ ਬੋਲੀ ਵਾਲਾ ਸੂਬਾ ਬਣਾਉਣਾ ਤਾਂ ਕੌਮੀਅਤ ਦੇ ਹੱਕ ਵਿੱਚ ਹੀ ਹੈ। ਜੇ ਕਿਸੇ ਨੂੰ ਹੋਰ ਢੰਗ ਸੁਝਦਾ ਹੈ ਤਾਂ ਮੈਂ ਉਸ ਨਾਲ ਭੀ ਸਹਿਮਤ ਹੋਣ ਲਈ ਤਿਆਰ ਹਾਂ। ਪਰ ਹੱਲ ਪੱਕਾ ਹੋਣਾ ਚਾਹੀਦਾ ਹੈ। ਰੋਜ ਰੋਜ ਦੀ ਖਹਿ ਖਹਿ ਛੱਡੋ। ਰੂਸ ਵੱਲ ਤੱਕੋ, ਉਸਨੇ ਤਾਂ ਘਟ ਗਿਣਤੀਆਂ ਦੀਆਂ ਯੂਨਟਾਂ ਬਣਾਕੇ ਨਾਂ ਕੇਵਲ, ਆਪਣੀਆਂ ਰਿਆਸਤਾਂ (ਰਾਜਾਂ ) ਨੂੰ ਅੰਦਰੂਨੀ ਆਜਾਦੀ (ਖੁਦਮੁਖਤਿਆਰੀ) ਹੀ ਦਿੱਤੀ ਹੈ। ਸਗੋਂ ਇਨ੍ਹਾਂ ਰਾਜਾਂ ਨੂੰ ਰੂਸ ਨਾਲੋਂ ਅੱਡ ਹੋਣ ਦਾ ਹੱਕ ਭੀ ਦਿੱਤਾ ਹੈ। ਪਰ ਜਿੱਥੇ ਪੂਰਨ ਆਜਾਦੀ ਅਥਵਾ ਖੁਦਮੁਖਤਿਆਰੀ ਹੋਵੇ ਉੱਥੇ ਦੇਸ਼ ਨਾਲੋਂ ਅੱਡਰਾ ਹੋਕੇ ਕਿਉਂ ਕੋਈ ਕਮਜ਼ੋਰ ਹੋਵੇ। [2]

---

1. ਜਸਵੰਤ ਸਿੰਘ ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼। (ਪੰਨਾ 232 - 233)
2. ਜਸਵੰਤ ਸਿੰਘ ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼। (ਪੰਨਾ 235)

[1] ਭਾਰਤ ਸਰਕਾਰ ਵੱਲੋਂ 1951 ਈ: ਵਿੱਚ ਤਿਆਰ ਕੀਤੀ ਮਰਦਮਸ਼ੁਮਾਰੀ ਦੀ ਰਿਪੋਰਟ ਅਨੁਸਾਰ, ਪੂਰਬੀ ਪੰਜਾਬ ਦੇ ਵੱਖੋ ਵੱਖਰੇ ਜ਼ਿਲ੍ਹਿਆਂ ਵਿੱਚ, ਸਿੱਖ ਅਤੇ ਹਿੰਦੂ ਵਸੋਂ ਦਾ ਤਨਾਸਬ ਹੇਠ ਲਿਖੇ ਅਨੁਸਾਰ ਸੀ:-

| ਨਾਮ ਜ਼ਿਲ੍ਹਾ | ਸਿੱਖ ਵਸੋਂ ਪ੍ਰਤੀਸ਼ਤ | ਹਿੰਦੂ ਵਸੋਂ ਪ੍ਰਤੀਸ਼ਤ | ਹੋਰ ਲੋਕ ਪ੍ਰਤੀਸ਼ਤ |
|---|---|---|---|
| 1. ਜ਼ਿਲ੍ਹਾ ਬਠਿੰਡਾ (ਪੈਪਸੂ) | 78.1 | 21.6 | |
| 2. ਜ਼ਿਲ੍ਹਾ ਬਰਨਾਲਾ (") | 71.0 | 21.0 | |
| 3. ਜ਼ਿਲ੍ਹਾ ਅੰਮ੍ਰਿਤਸਰ (ਪੰਜਾਬ) | 70.7 | 27.7 | |
| 4. ਜ਼ਿਲ੍ਹਾ ਫਤਿਹਗੜ੍ਹ ਸਾਹਿਬ (ਪੈਪਸੂ) | 65.2 | 33.6 | |
| 5. ਜ਼ਿਲ੍ਹਾ ਕਪੂਰਥਲਾ (ਪੈਪਸੂ) | 63.6 | 35.5 | |
| 6. ਜ਼ਿਲ੍ਹਾ ਲੁਧਿਆਣਾ (ਪੰਜਾਬ) | 61.7 | 37.4 | |
| 7. ਜ਼ਿਲ੍ਹਾ ਫ਼ੀਰੋਜ਼ਪੁਰ (ਪੰਜਾਬ) | 59.6 | 38.7 | |
| 8. ਜ਼ਿਲ੍ਹਾ ਜਲੰਧਰ (ਪੰਜਾਬ) | 56.5 | 42.6 | |
| 9. ਜ਼ਿਲ੍ਹਾ ਪਟਿਆਲਾ (ਪੈਪਸੂ) | 47.1 | 52.1 | |
| 10. ਜ਼ਿਲ੍ਹਾ ਗੁਰਦਾਸਪੁਰ (ਪੰਜਾਬ) | 46.6 | 45.5 | |
| 11. ਜ਼ਿਲ੍ਹਾ ਸੰਗਰੂਰ (ਪੈਪਸੂ) | 33.4 | 65.4 | |
| 12. ਜ਼ਿਲ੍ਹਾ ਹੁਸ਼ਿਆਰਪੁਰ (ਪੰਜਾਬ) | 26.2 | 73.2 | |
| 13. ਜ਼ਿਲ੍ਹਾ ਅੰਬਾਲਾ (ਪੰਜਾਬ) | 24.6 | 72.2 | |
| 14. ਜ਼ਿਲ੍ਹਾ ਕੋਹਿਸਤਾਨ, ਕੰਡਾਘਾਟ ਆਦਿ ਦਾ ਪਹਾੜੀ ਇਲਾਕਾ। | 9.00 | 89.0 | |
| 15. ਜ਼ਿਲ੍ਹਾ ਕਰਨਾਲ (ਪੰਜਾਬ) | 8.9 | 90.3 | |
| 16. ਜ਼ਿਲ੍ਹਾ ਹਿਸਾਰ (ਪੰਜਾਬ) | 7.7 | 91.3 | |
| 17. ਜ਼ਿਲ੍ਹਾ ਗੁੜਗਾਓਂ (ਪੰਜਾਬ) | 0.7 | 82.1 | |
| 18. ਜ਼ਿਲ੍ਹਾ ਰੋਹਤਕ (ਪੰਜਾਬ | 0.7 | 98.5 | |
| 19. ਜ਼ਿਲ੍ਹਾ ਮਹਿੰਦਰਗੜ੍ਹ (ਪੈਪਸੂ) | 0.6 | 99.0 | |
| ------ XX------ XXX------ | | | |
| ਸਮੁੱਚੇ ਪੰਜਾਬ ਵਿੱਚ | 33.4 | 63.5 | 3.1 |
| ਸਮੁਚੇ ਪੈਪਸੂ ਵਿੱਚ | 49.3 | 48.8 | 1.9 |
| ਸਮੁਚੇ ਪੰਜਾਬ ਅਤੇ ਪੈਪਸੂ ਵਿੱਚ | 35.0 | 62.3 | 2.7 |

1. ਸ: ਖੁਸ਼ਵੰਤ ਸਿੰਘ 'ਏ ਹਿਸਟਰੀ ਆਫ਼ ਦੀ ਸਿੱਖਸ ਭਾਗ ਦੂਜਾ (ਪੰਨਾ 292)

## ਕਾਂਡ ਤੀਜਾ:- ਸ਼੍ਰੋਮਣੀ ਅਕਾਲੀ ਦਲ ਦਾ ਕਾਂਗਰਸ ਨਾਲੋਂ ਤੋੜ ਵਿਛੋੜਾ ਅਤੇ 1952 ਈ: ਦੀਆਂ ਪਹਿਲੀਆਂ ਆਮ ਚੋਣਾਂ।

ਲੇਖਕ:- ਜਗਜੀਤ ਸਿੰਘ ਔਲਖ (ਐਮ. ਏ.)

ਮਾਸਟਰ ਜੀ ਦੀ ਰਿਹਾਈ ਤੋਂ ਬਾਅਦ ਛੇਤੀ ਹੀ (1950 ਈ: ਵਿੱਚ) ਇੱਕ ਅਕਾਲੀ ਮੈਂਬਰ ਸ੍ਰ: ਰਤਨ ਸਿੰਘ ਲੋਹਗੜ੍ਹ, ਵਿਰੁੱਧ ਕੀਤੀ ਗਈ ਚੋਣ ਉਜ਼ਰਦਾਰੀ ਮਨਜ਼ੂਰ ਹੋ ਜਾਣ ਕਾਰਨ ਜ਼ੀਰਾ (ਜ਼ਿਲ੍ਹਾ ਫਿਰੋਜ਼ਪੁਰ) ਦੀ ਅਸੈਂਬਲੀ ਸੀਟ ਖਾਲੀ ਹੋ ਗਈ। ਕਾਂਗਰਸ ਸਿੱਧੀ ਤਾਂ ਇਸ ਚੋਣ ਵਿੱਚ ਨਾਂ ਆਈ, ਪਰ ਇਲਾਕੇ ਦੇ ਕੁਝ ਕਾਂਗਰਸੀ ਆਗੂਆਂ ਨੇ, ਅਕਾਲੀ ਦਲ ਦੇ ਵਿਰੋਧੀ ਇੱਕ ਵੱਡੇ ਜ਼ਿਮੀਦਾਰ ਦੀ ਸਹਾਇਤੀ ਕੀਤੀ, ਜੋ ਹਾਰ ਗਿਆ। ਅਕਾਲੀ ਉਮੀਦਵਾਰ ਜ਼ੀਰੇ ਹਲਕੇ ਤੋਂ ਮੁੜ ਕਾਮਯਾਬ ਹੋ ਗਿਆ। ਗਿਆਨੀ ਕਰਤਾਰ ਸਿੰਘ ਨੇ ਜੋ ਇਸ ਸਮੇਂ ਡਾਕਟਰ ਗੋਪੀ ਚੰਦ ਭਾਰਗੋ ਦੇ ਕਾਂਗਰਸੀ ਮੰਤਰੀ ਮੰਡਲ ਵਿੱਚ ਇੱਕ ਮੰਤਰੀ ਸਨ, ਅਕਾਲੀ ਉਮੀਦਵਾਰ ਸ੍ਰ: ਰਤਨ ਸਿੰਘ ਦੀ ਸਹਾਇਤਾ ਕੀਤੀ ਸੀ। ਪ੍ਰੰਤੂ ਜਦੋਂ ਮਾਸਟਰ ਤਾਰਾ ਸਿੰਘ, ਬਾਵਾ ਹਰਕਿਸ਼ਨ ਸਿੰਘ ਸ੍ਰ: ਅਮਰ ਸਿੰਘ ਦੁਸਾਂਝ ਅਤੇ ਸ੍ਰ: ਅਜੀਤ ਸਿੰਘ ਸਰਹੱਦੀ ਆਦਿਕ ਮੁਖੀਆਂ ਨੇ ਸ੍ਰੋਮਣੀ ਅਕਾਲੀਦਲ ਦੀ ਵਰਕਿੰਗ ਕਮੇਟੀ ਵਿੱਚ ਇਹ ਮੰਗ ਪੂਰੇ ਜੋਰ ਨਾਲ ਕੀਤੀ ਕਿ ਪੰਥਕ (ਅਕਾਲੀ) ਮੈਂਬਰਾਂ ਨੂੰ ਕਾਂਗਰਸ ਵਿੱਚੋਂ ਬਾਹਰ ਨਿਕਲ ਆਉਣਾ ਚਾਹੀਦਾ ਹੈ ਤਾਂ ਸ੍ਰ: ਬਲਦੇਵ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਨੇ ਇਸ ਮੰਗ ਦਾ ਜ਼ਬਰਦਸਤ ਵਿਰੋਧ ਕੀਤਾ। ਇਸ ਤਰ੍ਹਾਂ ਵਰਕਿੰਗ ਕਮੇਟੀ ਨੇ ਇਹ ਫੈਸਲਾ ਕੀਤਾ ਕਿ ਪੰਥਕ ਮੈਂਬਰਾਂ ਨੂੰ ਕਾਂਗਰਸ ਵਿੱਚੋਂ ਬਾਹਰ ਨਿਕਲ ਆਉਣਾ ਚਾਹੀਦਾ ਹੈ।[1]

7 ਸਤੰਬਰ 1950 ਈ: ਨੂੰ ਮਾਸਟਰ ਤਾਰਾ ਸਿੰਘ ਨੂੰ ਕਾਂਗਰਸ ਸਰਕਾਰ ਅਤੇ ਮੰਤਰੀਆਂ ਦਾ ਵਿਰੋਧ ਕਰਨ ਦੇ ਕਾਰਨ ਗਿਰਫਤਾਰ ਕਰ ਲਿਆ ਗਿਆ ਅਤੇ ਇਸ ਬਾਰ ਉਨ੍ਹਾਂ ਨੂੰ ਕਰਨਾਲ ਜਿਹਲ ਵਿੱਚ ਨਜ਼ਰਬੰਦ ਰਖਿਆ ਗਿਆ। ਮਾਸਟਰ ਜੀ ਦੇ ਹਾਮੀ ਹੋਰ ਬਹੁਤ ਸਾਰੇ ਅਕਾਲੀ ਆਗੂਆਂ ਨੂੰ ਭੀ ਗਿਆਨੀ ਕਰਤਾਰ ਸਿੰਘ ਅਤੇ ਦੂਸਰੇ ਕਾਂਗਰਸੀ ਮੰਤਰੀਆਂ ਦਾ ਵਿਰੋਧ ਕਰਨ ਦੇ ਦੋਸ਼ਾਂ ਵਿੱਚ ਗਿਰਫਤਾਰ ਕੀਤਾ ਗਿਆ। ਜਦੋਂ ਮਾਸਟਰ ਜੀ ਦੀ ਨਜ਼ਰਬੰਦੀ ਅਤੇ ਦਫਾ 124 (ਸਰਕਾਰ ਵਿਰੁੱਧ ਨਫਰਤ ਫੈਲਾਉਣ ਦੇ ਦੋਸ਼) ਦਾ ਮੁੱਕਦਮਾਂ ਪੰਜਾਬ ਹਾਈ ਕੋਰਟ ਵਿੱਚ ਗਿਆ ਤਾਂ ਮਾਸਟਰ ਜੀ ਨੂੰ 28 ਨਵੰਬਰ 1950 ਈ: ਨੂੰ ਬਿਨ੍ਹਾਂ ਸ਼ਰਤ ਰਿਹਾ ਕਰ ਦਿੱਤਾ ਗਿਆ। ਮਾਸਟਰ ਜੀ ਦੀ ਰਿਹਾਈ ਤੋਂ ਬਾਅਦ ਗਿਆਨੀ ਕਰਤਾਰ ਸਿੰਘ ਮੁੜ ਸ੍ਰੋਮਣੀ ਅਕਾਲੀਦਲ

---

1. ਜਸਵੰਤ ਸਿੰਘ 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼' (ਪੰਨਾ 244 - 245)

ਵਿੱਚ ਵਾਪਸ ਆ ਗਏ। 15 ਦਸੰਬਰ 1950 ਈ: ਨੂੰ ਭਾਰਤ ਦਾ ਗ੍ਰਹਮੰਤਰੀ ਸਰਦਾਰ ਪਟੇਲ ਇਸ ਦੁਨੀਆਂ ਤੋਂ ਕੂਚ ਕਰ ਗਿਆ ਤੇ ਉਸਦੀ ਥਾਂ ਪਹਿਲਾਂ ਕੈਲਾਸ਼ ਨਾਥ ਕਾਟਜੂ ਤੇ ਫਿਰ ਗੋਬਿੰਦ ਬੱਲਭ ਪੰਤ ਭਾਰਤ ਦਾ ਗ੍ਰਿਹਮੰਤਰੀ ਬਣਿਆ ਸੀ। 1951 ਈ: ਦੇ ਆਰੰਭ ਵਿੱਚ ਸ੍ਰ: ਹੁਕਮ ਸਿੰਘ ਸ੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਚੁਣੇ ਗਏ ਸਨ। ਇਸੇ ਸਾਲ ਅਕਾਲੀ ਕਾਂਗਰਸੀ ਵਿਰੋਧ ਦੇ ਕਾਰਨ ਪੈਪਸੂ ਵਿੱਚ ਰਾੜੇਵਾਲੇ ਦੇ ਮੰਤਰੀ ਮੰਡਲ ਨੂੰ ਅਸਤੀਫਾ ਦੇਣਾ ਪਿਆ। ਇਸ ਸਮੇਂ ਹੀ ਕਰਨਲ ਰਘਬੀਰ ਸਿੰਘ ਆਪਣੀ ਲੋਕ ਸੇਵਕ ਪਾਰਟੀ ਸਮੇਤ ਕਾਂਗਰਸ ਵਿੱਚ ਸ਼ਾਮਲ ਹੋ ਗਿਆ।

23 ਮਈ 1951 ਈ: ਨੂੰ ਕਰਨਲ ਰਘਬੀਰ ਸਿੰਘ ਦੀ ਅਗਵਾਈ ਹੇਠ ਪੈਪਸੂ ਵਿੱਚ ਪਹਿਲਾ ਕਾਂਗਰਸੀ ਮੰਤਰੀ ਮੰਡਲ ਬਣਿਆ। ਸ੍ਰੀ ਬ੍ਰਿਸ਼ਭਾਨ ਸੁਨਾਮ ਇਸ ਮੰਤਰੀ ਮੰਡਲ ਵਿੱਚ ਡਿਪਟੀ ਮੁਖਮੰਤਰੀ ਬਣਿਆ ਗਿਆਨੀ ਜ਼ੈਲ ਸਿੰਘ, ਸੰਪੂਰਨ ਸਿੰਘ ਧੌਲਾ, ਅਤੇ ਨਿਹਾਲ ਸਿੰਘ ਤਖੱਸ਼ਕ ਆਦਿਕ ਕਾਂਗਰਸੀ ਆਗੂ ਮੰਤਰੀਆਂ ਦੇ ਤੌਰ ਤੇ ਲਏ ਗਏ। ਜੁਲਾਈ 1948 ਈ: ਤੋਂ ਮਈ 1951 ਈ: ਤੱਕ, ਪੈਪਸੂ ਵਿੱਚ ਚਾਰ ਅੰਤਰਮ ਮੰਤਰੀ ਮੰਡਲ ਬਣੇ ਤੇ ਟੁੱਟੇ। ਇਨ੍ਹਾਂ ਵਿੱਚ ਤਿੰਨ ਮੰਤਰੀ ਮੰਡਲ ਰਾੜੇਵਾਲੇ ਦੀ ਅਗਵਾਈ ਹੇਠ ਅਤੇ ਇੱਕ ਕਰਨਲ ਰਘਬੀਰ ਸਿੰਘ ਦੀ ਅਗਵਾਈ ਹੇਠ ਬਣਿਆ। ਇਹ ਦੋਨੋਂ ਆਗੂ ਰਿਆਸਤ ਪਟਿਆਲੇ ਵਿੱਚ ਰਹਿ ਚੁੱਕੇ ਉੱਚ ਅਧਿਕਾਰੀ ਤੇ ਅਹਿਲਕਾਰ ਸਨ।

1952 ਈ: ਦੀਆਂ ਪਹਿਲੀਆਂ ਆਮ ਚੋਣਾਂ ਵਿੱਚ ਸ੍ਰੋਮਣੀ ਅਕਾਲੀਦਲ ਨੂੰ ਪੈਪਸੂ ਦੇ ਇਲਾਕੇ ਵਿੱਚ ਸ਼ਾਨਦਾਰ ਸਫਲਤਾ ਹੋਈ ਭਾਂਵੇਂ ਪੰਜਾਬ ਵਿੱਚ ਹਾਲਤ ਕੋਈ ਖਾਸ ਚੰਗੀ ਨਹੀਂ ਸੀ। ਕੇਵਲ ਜ਼ਿਲ੍ਹੇ ਲੁਧਿਆਣੇ ਵਿਚੋਂ ਹੀ ਅਕਾਲੀ ਦਲ ਨੂੰ ਚੰਗੀ ਗਿਣਤੀ ਵਿੱਚ ਸੀਟਾਂ ਪ੍ਰਾਪਤ ਹੋਈਆਂ ਸਨ। ਪੰਜਾਬ ਵਿਧਾਨ ਸਭਾ ਲਈ ਹੋਈਆਂ ਇਨ੍ਹਾਂ ਆਮ ਚੋਣਾਂ ਵਿੱਚ, ਕੁਲ 126 ਸੀਟਾਂ ਵਿਚੋਂ ਕਾਂਗਰਸ ਨੂੰ 95 ਸੀਟਾਂ, ਸ੍ਰੋਮਣੀ ਅਕਾਲੀਦਲ ਨੂੰ 13 ਸੀਟਾਂ , ਆਜ਼ਾਦ ਉਮੀਦਵਾਰ ਨੂੰ 9 ਸੀਟਾਂ, ਕਮਿਊਨਿਸਟ ਪਾਰਟੀ ਨੂੰ ਪੰਜ ਸੀਟਾਂ , ਜ਼ਿੰਮੀਦਾਰਾ ਲੀਗ (ਸਰ ਛੋਟੂ ਰਾਮ ਪਾਰਟੀ) ਨੂੰ ਦੋ ਸੀਟਾਂ , ਲਾਲ ਕੋਮਿਊਨਿਸਟ ਪਾਰਟੀ ਨੂੰ ਇੱਕ ਸੀਟ ਅਤੇ ਫਾਰਵਰਡ ਬਲਾਕ ਨੂੰ ਇੱਕ ਸੀਟ ਪਰਾਪਤ ਹੋਈ। ਕਾਂਗਰਸ ਦੇ ਸਫਲ ਹੋਏ ਕੁਲ 95 ਉਮੀਦਵਾਰਾਂ ਵਿੱਚੋਂ 75 ਹਿੰਦੂ ਅਤੇ 20 ਉਮੀਦਵਾਰ ਸਿੱਖ ਸਨ। ਕਮਿਊਨਿਸਟਾਂ ਅਤੇ ਆਜ਼ਾਦਾਂ ਵਿੱਚੋਂ ਬਹੁ ਸੰਮਤੀ ਸਿੱਖ ਐਮ. ਐਲ. ਏਜ਼ ਦੀ ਸੀ।

ਪੈਪਸੂ ਵਿਧਾਨ ਸਭਾ ਦੀਆਂ ਕੁੱਲ ਸੀਟਾਂ ਲਈ ਹੋਈਆਂ ਚੋਣਾਂ ਵਿੱਚ ਸ਼੍ਰੋਮਣੀ ਅਕਾਲੀਦਲ ਦੇ 19 ਉਮੀਦਵਾਰ ਸਫਲ ਹੋਏ ਤੇ ਅੱਧੀ ਦਰਜਨ ਦੇ ਲਗਪਗ ਆਜਾਦ ਉਮੀਦਵਾਰ ਇਸਦੀ ਸਹਾਇਤਾ ਨਾਲ ਨਾਲ ਸਫਲ ਹੋਏ। ਕਾਂਗਰਸ ਨੂੰ 26 ਸੀਟਾਂ ਪ੍ਰਾਪਤ ਹੋਈਆਂ। ਪ੍ਰੰਤੂ ਸ਼੍ਰੋਮਣੀ ਅਕਾਲੀਦਲ ਕੁਝ ਆਜਾਦ, ਅਤੇ ਤਿੰਨ ਕਮਿਊਨਿਸਟ ਮੈਂਬਰਾਂ ਦੀ ਸਹਾਇਤਾ ਨਾਲ, ਸ: ਗਿਆਨ ਸਿੰਘ ਰਾੜੇਵਾਲੇ ਦੀ ਅਗਵਾਈ ਹੇਠ, ਪੈਪਸੂ ਵਿੱਚ ਸਾਂਝੇ ਫਰੰਟ ਦਾ ਮੰਤਰੀ ਮੰਡਲ ਬਣਾਉਣ ਵਿੱਚ ਸਫਲ ਹੋ ਗਿਆ। ਇਸ ਚੋਣ ਵਿੱਚ ਪੈਪਸੂ ਦੇ ਪੰਜਾਬੀ ਬੋਲਦੇ ਇਲਾਕੇ ਦੀਆਂ ਕੁੱਲ 44 ਸੀਟਾਂ ਵਿੱਚੋਂ ਸ਼੍ਰੋਮਣੀ ਅਕਾਲੀਦਲ ਨੂੰ 19 ਸੀਟਾਂ ਮਿਲੀਆਂ ਜਦ ਕਿ ਦੋ ਆਜਾਦ ਉਮੀਦਵਾਰ ਇਸ ਦੀ ਸਹਾਇਤਾ ਨਾਲ ਸਫਲ ਹੋਏ ਸਨ। ਕਾਂਗਰਸ ਨੂੰ ਇਸ ਇਲਾਕੇ ਵਿੱਚੋਂ ਕੇਵਲ ਸਤਾਰਾਂ ਸੀਟਾਂ ਪ੍ਰਾਪਤ ਹੋਈਆਂ ਸਨ। ਪੈਪਸੂ ਦੇ ਇਲਾਕੇ ਵਿੱਚੋਂ ਹੀ ਲੋਕ ਸਭਾ ਦੀਆਂ ਚਾਰ ਸੀਟਾਂ ਵਿੱਚੋਂ ਤਿੰਨ ਸੀਟਾਂ ਅਕਾਲੀਦਲ ਜਾਂ ਇਸਦੇ ਹਮਾਇਤੀ ਆਜਾਦ ਉਮੀਦਵਾਰਾਂ ਨੂੰ ਪ੍ਰਾਪਤ ਹੋਈਆਂ ਸਨ। ਲੋਕ ਸਭਾ ਲਈ ਸ: ਹੁਕਮ ਸਿੰਘ ਬਠਿੰਡੇ ਦੇ ਪਾਰਲੀਮੈਂਟਰੀ ਹਲਕੇ ਤੋਂ ਸਫਲ ਹੋਏ ਸਨ।[1]

21 ਅਪ੍ਰੈਲ 1952 ਈ: ਨੂੰ ਪੈਪਸੂ ਵਿੱਚ ਸ: ਗਿਆਨ ਸਿੰਘ ਰਾੜੇਵਾਲੇ ਦੇ ਮੰਤਰੀ ਮੰਡਲ ਨੇ ਆਪਣੇ ਆਹੁਦੇ ਲਈ ਸੁਗੰਧ ਚੁੱਕੀ। ਇਸ ਮੰਤਰੀ ਮੰਡਲ ਵਿੱਚ ਸ: ਦਾਰਾ ਸਿੰਘ ਐਡਵੋਕੇਟ, ਸ: ਭੁਪਿੰਦਰ ਸਿੰਘ ਮਾਨ ਅਤੇ ਸ: ਮੀਹਾਂ ਸਿੰਘ ਗਿੱਲ ਆਦਿਕ ਆਗੂ ਸ਼ਾਮਲ ਹੋਏ। ਇਹ ਇੱਕ ਤਰ੍ਹਾਂ ਨਾਲ ਹਰਿਆਣਵੀ ਅਤੇ ਪੰਜਾਬੀ ਜੱਟਾਂ ਦਾ ਸਾਂਝਾ ਮੰਤਰੀ ਮੰਡਲ ਸੀ। ਇਹ ਮੰਤਰੀ ਮੰਡਲ ਇੱਕ ਸਾਲ ਦੇ ਲੱਗਪਗ ਕੰਮ ਕਰਦਾ ਰਿਹਾ। ਪ੍ਰੰਤੂ ਅਕਾਲੀਦਲ ਦੇ ਅੱਧੀ ਦਰਜਨ ਦੇ ਲੱਗਪਗ ਮੈਂਬਰਾਂ ਵਿਰੁੱਧ ਚੋਣ ਉਜਰਦਾਰੀਆਂ ਪਰਵਾਨ ਹੋ ਜਾਣ ਕਾਰਨ, ਮਾਰਚ 1953 ਈ: ਵਿੱਚ ਇਸ ਮੰਤਰੀ ਮੰਡਲ ਨੂੰ ਅਸਤੀਫਾ ਦੇਣਾ ਪਿਆ ਅਤੇ ਪੈਪਸੂ ਵਿੱਚ ਰਾਜ ਪ੍ਰਮੁੱਖ ਦਾ ਰਾਜ ਹੋ ਗਿਆ। ਸ੍ਰੀ. ਪੀ. ਐਸ. ਰਾਓ ਨੂੰ ਕੇਂਦਰ ਵੱਲੋਂ ਰਾਜ ਪ੍ਰਮੁੱਖ ਦਾ ਮੁੱਖ ਸਲਾਹਕਾਰ ਬਣਾਕੇ ਭੇਜਿਆ ਗਿਆ। ਇਸ ਸਮੇਂ ਪੈਪਸੂ ਅਕਾਲੀਦਲ ਵਿੱਚ ਦੋ ਧੜੇ ਸਨ। ਇਕ ਪਾਸੇ ਮਾਸਟਰ ਤਾਰਾ ਸਿੰਘ ਦੇ ਸਮਰਥਕ ਜਥੇਦਾਰ ਪ੍ਰੀਤਮ ਸਿੰਘ ਗੁੱਜਰਾਂ, ਸ: ਗਿਆਨ ਸਿੰਘ ਰਾੜੇਵਾਲਾ ਅਤੇ ਸ: ਜੰਗੀਰ ਸਿੰਘ ਫੇਰੂਵਾਲੀਆਂ ਆਦਿਕ ਆਗੂ ਸਨ ਤੇ ਦੂਸਰੇ ਪਾਸੇ ਗਿਆਨੀ ਕਰਤਾਰ ਸਿੰਘ ਦੇ ਹਾਮੀ ਜਥੇਦਾਰ ਸੰਪੂਰਨ ਸਿੰਘ ਰਾਮਾਂ ਅਤੇ ਸ: ਦਾਰਾ ਸਿੰਘ ਐਡਵੋਕੇਟ ਸਨ।[2]

---

1. ਪ੍ਰੋ: ਰਮੇਸ਼ ਵਾਲੀਆ 'ਪਰਜਾ ਮੰਡਲ ਮੂਵਮੈਂਟ ਇਨ ਈਸਟ ਪੰਜਾਬ ਸਟੇਟਸ' (ਪੰਨਾ 196)

2. 'ਪਰਜਾ ਮੰਡਲ ਮੂਵਮੈਂਟ ਇਨ ਈਸਟ ਪੰਜਾਬ ਸਟੇਟਸ' (ਪੰਨਾ 197)

1952 ਦੇ ਅੰਤ ਅਤੇ 1953 ਈ: ਦੇ ਆਰੰਭ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਹੋਈਆਂ। ਮਾਸਟਰ ਤਾਰਾ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਦੀ ਅਗਵਾਈ ਹੇਠ ਸ਼੍ਰੋਮਣੀ ਅਕਾਲੀ ਦਲ ਨੇ ਕਮਿਊਨਿਸਟ ਪਾਰਟੀ ਨਾਲ ਸਾਂਝਾ ਮੋਰਚਾ ਬਣਾਕੇ ਇਹ ਚੋਣ ਲੜੀ। 132 ਸੀਟਾਂ ਵਿਚੋਂ 106 ਅਕਾਲੀ, 18 ਕਮਿਊਨਿਸਟ ਅਤੇ ਅੱਠ ਆਜ਼ਾਦ ਸਫਲ ਹੋਏ। ਸ਼੍ਰੋਮਣੀ ਅਕਾਲੀਦਲ ਵੱਲੋਂ ਪਛੜੀਆਂ ਸ਼੍ਰੇਣੀਆਂ ਦੇ ਸਿੱਖਾਂ ਨੂੰ ਹਿੰਦੂ ਪਛੜੀਆਂ ਜਾਤੀਆਂ ਦੇ ਬਰਾਬਰ, ਰਾਜਸੀ ਅਧਿਕਾਰ ਦਿਵਾਉਣ ਲਈ ਕੀਤੀ ਜਾ ਰਹੀ ਐਜੀਟੇਸ਼ਨ ਵਜੋਂ, ਜਦੋਂ ਇੱਕ ਅਕਤੂਬਰ 1953 ਈ: ਨੂੰ ਮਾਸਟਰ ਤਾਰਾ ਸਿੰਘ ਜੀ ਪੱਚੀ ਸਿੱਖਾਂ ਦਾ ਇੱਕ ਜਥਾ ਲੈਕੇ ਆਨੰਦਪੁਰ ਸਾਹਿਬ ਤੋਂ ਦਿੱਲੀ ਲਈ ਤੁਰੇ ਸਨ। ਤਾਂ ਸ੍ਰੀ ਅਨੰਦਪੁਰ ਸਾਹਿਬ ਤੋਂ ਚਲਕੇ ਇਹ ਜਥਾ, ਹੁਸ਼ਿਆਰਪੁਰ, ਕਪੂਰਥਲਾ, ਜਲੰਧਰ, ਸੰਗਰੂਰ, ਨਾਭਾ, ਪਟਿਆਲਾ, ਅੰਬਾਲਾ ਆਦਿਕ ਥਾਵਾਂ ਤੇ ਪੜਾ ਤੇ ਪ੍ਰਚਾਰ ਕਰਦਾ ਜਦ ਇਹ ਜਥਾ ਦਿੱਲੀ ਦੇ ਨੇੜੇ ਪੁੱਜਾ ਤਾਂ 15 ਨਵੰਬਰ 1953 ਈ: ਨੂੰ ਕੇਂਦਰੀ ਸਰਕਾਰ ਨੇ ਪਛੜੀਆਂ ਸ਼੍ਰੇਣੀਆਂ ਦੇ ਸਿੱਖਾਂ ਨੂੰ ਭੀ ਹਿੰਦੂ ਪਛੜੀਆਂ ਸ਼੍ਰੇਣੀਆਂ ਵਾਲੇ ਹੱਕ ਦੇਣ ਦਾ ਐਲਾਨ ਕਰ ਦਿੱਤਾ। ਇਸ ਤਰ੍ਹਾਂ ਸ਼੍ਰੋਮਣੀ ਅਕਾਲੀਦਲ ਦਾ ਇਹ ਮੋਰਚਾ ਭੀ ਫਤਿਹ ਹੋ ਗਿਆ।[1]

1954 ਈ: ਦੇ ਆਰੰਭ ਵਿੱਚ ਪੈਪਸੂ ਦੀਆਂ ਹੋਣ ਵਾਲੀਆਂ ਜ਼ਿਮਨੀ ਚੋਣਾਂ ਨੂੰ ਸਾਹਮਣੇ ਰੱਖਕੇ ਪੈਪਸੂ ਦੇ ਕਾਂਗਰਸੀ ਆਗੂਆਂ ਨੇ, ਪੰਡਤ ਨਹਿਰੂ ਨੂੰ ਦਸੰਬਰ 1953 ਈ: ਵਿੱਚ ਪੈਪਸੂ ਦੇ ਦੌਰੇ ਤੇ ਲਿਆਂਦਾ। ਇਨ੍ਹਾਂ ਕਾਂਗਰਸੀ ਆਗੂਆਂ ਦੀ ਪ੍ਰੇਰਨਾ ਨਾਲ ਪੰਡਤ ਨਹਿਰੂ ਫਤਿਹਗੜ੍ਹ ਦੇ ਸ਼ਹੀਦੀ ਜੋੜ ਮੇਲੇ ਤੇ ਪੁੱਜੇ। ਗੁਰਦੁਆਰਾ ਸਾਹਿਬ ਦੇ ਅੰਦਰ ਪੰਡਤ ਨਹਿਰੂ ਨੂੰ ਤਕਰੀਰ ਕਰਦਿਆਂ ਮਾਸਟਰ ਜੀ ਨੇ ਰੋਕ ਦਿੱਤਾ। ਇਹ ਭੀ ਕਿਹਾ ਗਿਆ ਕਿ ਪੰਡਤ ਨਹਿਰੂ ਨੇ, ਗੁਰਦੁਆਰੇ ਅੰਦਰ ਜਾਣ ਸਮੇਂ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਨਹੀਂ ਸੀ ਟੇਕਿਆ। ਕਾਂਗਰਸੀਆਂ ਨੇ ਪੰਡਤ ਜੀ ਤੇ ਫੁੱਲ ਵਰਸਾਏ ਅਤੇ ਪੰਡਤ ਨਹਿਰੂ ਦੀ ਜੈ ਦੇ ਨਾਹਰੇ ਲਾਏ। ਜਦ ਪੰਡਤ ਨਹਿਰੂ ਗੁਰਦੁਆਰੇ ਅੰਦਰ ਬਣੀ ਸਟੇਜ ਤੋਂ ਤਕਰੀਰ ਕਰਨ ਲੱਗੇ ਤਾਂ ਮਾਸਟਰ ਜੀ ਨੇ ਪੰਡਤ ਜੀ ਤੋਂ ਲਾਊਡਸਪੀਕਰ ਦਾ ਮਾਈਕਰੋਫੂਨ ਖੋਹ ਲਿਆ। ਇਸ ਸਿਲਸਲੇ ਵਿੱਚ ਪੁਲਿਸ ਨੇ ਬਹੁਤ ਸਾਰੇ ਅਕਾਲੀਆਂ ਨੂੰ ਗਿਰਫਤਾਰ ਕੀਤਾ। ਪਰ ਮਾਸਟਰ ਜੀ ਨੂੰ ਨਹੀਂ ਸੀ ਫੜਿਆ। ਇਸ ਸਬੰਧੀ 18 ਜਨਵਰੀ 1954 ਈ: ਨੂੰ ਰੋਜ਼ਾਨਾ 'ਅਕਾਲੀ' ਜਲੰਧਰ ਵਿਚ ਪ੍ਰਕਾਸ਼ਤ ਹੋਏ ਇੱਕ ਲੇਖ ਵਿੱਚ ਮਾਸਟਰ ਜੀ ਨੇ ਲਿਖਿਆ:-[2]

---

1. ਜਸਵੰਤ ਸਿੰਘ 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼' (ਪੰਨਾ 251 - 258)

2. ਜਸਵੰਤ ਸਿੰਘ 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼' ('ਪੰਨਾ 255 - 259)

"ਮੇਰੇ ਖਿਆਲ ਵਿੱਚ ਗੁਰਦੁਆਰੇ ਸ਼ਰਧਾ ਭੇਟ ਕਰਨ ਅਰਥਾਤ ਮੱਥਾ ਟੇਕਣ ਹਰ ਕੋਈ ਆ ਸਕਦਾ ਹੈ। ਪਰ ਪੰਡਤ ਨਹਿਰੂ ਸਾਹਿਬ ਕਿਸੇ ਰਾਜਸੀ ਮੰਤਵ ਨਾਲ ਮੱਥਾ ਟੇਕਣਾ ਗਏ ਸਨ। ਪੰਡਤ ਨਹਿਰੂ ਆਪਣੇ ਆਪ ਉੱਥੇ ਨਹੀਂ ਗਏ ਸਗੋਂ ਰਾਜ ਪ੍ਰਮੁੱਖ (ਮਹਾਰਾਜਾ ਯਾਦਵਿੰਦਰ ਸਿੰਘ) ਦੇ ਬੁਲਾਵੇ ਤੇ ਉੱਥੇ ਗਏ ਸਨ। ਪੰਡਤ ਨਹਿਰੂ ਦਾ ਦਿੱਲੀ ਤੋਂ ਆਪਣੇ ਰੁਝੇਵੇਂ ਛੱਡਕੇ ਉੱਥੇ ਪੁੱਜਣ ਵਿੱਚ ਕੋਈ ਖਾਸ ਮਤਲਬ ਸੀ, ਉਨ੍ਹਾਂ ਦੀ ਸ਼ਰਧਾ ਨਹੀਂ। ਆਪਨੂੰ ਕਦੇ ਕਿਸੇ ਹਿੰਦੂ ਮੰਦਰ ਲਈ ਸ਼ਰਧਾ ਪੈਦਾ ਨਹੀਂ ਹੋਈ, ਕੇਵਲ ਸਿੱਖ ਗੁਰਦੁਆਰਿਆਂ ਲਈ ਇਹ ਸ਼ਰਧਾ ਪੈਦਾ ਹੋਈ ਹੈ ਅਤੇ ਉਹ ਭੀ ਓਦੋਂ ਜਦ ਕਿ ਪੈਪਸੂ ਵਿੱਚ ਚੋਣਾਂ ਹੋਣ ਵਾਲੀਆਂ ਹਨ। ਜੋ ਸੱਜਣ ਗੁਰਦੁਆਰੇ ਆਕੇ ਭੇਟ ਚੜ੍ਹਾਏ ਜਾਂ ਕੋਈ ਪਤਵੰਤਾ ਸੱਜਣ ਆਏ, ਉਸਨੂੰ ਕਿਸੇ ਨਾ ਕਿਸੇ ਸ਼ਕਲ ਵਿੱਚ ਪ੍ਰਸ਼ਾਦ ਅਤੇ ਸਿਰੋਪਾਓ ਜਰੂਰ ਦਿੱਤਾ ਜਾਂਦਾ ਹੈ। ਪਰ ਉਹ ਗੁਰਦੁਆਰੇ ਵੱਲੋਂ ਬਖਸ਼ਸ਼ ਹੁੰਦੀ ਹੈ, ਸੁਗਾਤ ਨਹੀਂ ਹੁੰਦੀ।[1]

-------- xx--- xx----------

" ਇਹ ਪਹਿਲੀ ਵਾਰ ਹੋਇਆ ਹੈ ਕਿ ਰਾਜ ਪ੍ਰਮੁੱਖ (ਮਹਾਰਾਜਾ ਯਾਦਵਿੰਦਰ ਸਿੰਘ) ਸ੍ਰ: ਗੁਰਦਿਆਲ ਸਿੰਘ ਢਿੱਲੋਂ, ਕਰਨਲ ਰਘਬੀਰ ਸਿੰਘ ਅਤੇ ਲਾਲਾ ਬ੍ਰਿਸ਼ਭਾਨ ਵੱਲੋਂ ਉੱਥੇ ਪੰਡਤ ਜੀ ਨੂੰ ਨਜ਼ਰਾਨੇ ਪੇਸ਼ ਕੀਤੇ ਗਏ। ਗੁਰਦੁਆਰੇ ਦੀ ਪਵਿੱਤਰਤਾ ਨੂੰ ਅੱਖੋਂ ਓਹਲੇ ਕਰਨਾ ਹੈ। ਰਾਜ ਪ੍ਰਮੁੱਖ ਨੂੰ ਕੀ ਹੱਕ ਹੈ ਕਿ ਉਹ ਗੁਰਦੁਆਰਿਆਂ ਨੂੰ ਪੰਡਤ ਨਹਿਰੂ ਦੀ ਖੁਸ਼ਾਮਦ ਲਈ ਵਰਤਣ? ਜੇ ਆਪ ਪੰਡਤ ਨਹਿਰੂ ਦੀ ਖੁਸ਼ਾਮਦ ਕਰਨ ਲਈ ਮਜਬੂਰ ਹਨ ਤਾਂ ਆਪ ਉਨ੍ਹਾਂ ਨੂੰ ਆਪਣੇ ਮਹਿਲ ਵਿੱਚ ਬੁਲਾਉਣ ਅਤੇ ਨਜਰਾਨੇ ਪੇਸ਼ ਕਰਾਉਣ। ਪੰਡਤ ਨਹਿਰੂ ਅਤੇ ਦੂਸਰੇ ਕਾਂਗਰਸੀ ਹਾਕਮਾਂ ਨੂੰ ਮੇਰੀ ਬੇਨਤੀ ਹੈ ਕਿ ਉਹ ਅੰਗਰੇਜਾਂ ਦੀਆਂ ਲੀਹਾਂ ਤੇ ਚਲਕੇ ਸਾਡੇ ਗੁਰਦੁਆਰਿਆਂ ਅਤੇ ਗੁਰਪੁਰਬਾਂ ਨੂੰ ਆਪਣੀ ਖੁਸ਼ਾਮਦ ਲਈ ਵਰਤੇ ਜਾਣ ਦੇ ਅਯੋਗ ਕਾਰੇ ਦਾ ਹੌਸਲਾ ਨਾਂ ਵਧਾਉਣ।[2]

--------- xx---- xx---------

ਖੁਸ਼ਾਮਦੀ ਲੋਕਾਂ ਪੰਡਤ ਜੀ ਨੂੰ ਅਸਲ ਹਾਲਾਤ ਤੋਂ ਬੇਖਬਰ ਰੱਖਿਆ ਤੇ ਕਿਹਾ ਕਿ ਦੋ ਲੱਖ ਦੇ ਇੱਕਠ ਵਿੱਚੋਂ ਕੇਵਲ ਕੁਝ ਆਦਮੀ ਹੀ ਆਪਦੀ, ਗੁਰਦੁਆਰੇ ਅੰਦਰ ਤਕਰੀਰ ਕਰਨ ਦੇ ਵਿਰੁੱਧ

---

1. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼ (ਪੰਨਾ 259 - 260)
2. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼ (ਪੰਨਾ 261 - 262)

ਸਨ। ਜੇ ਕੁਝ ਆਦਮੀ ਹੀ ਇਸ ਰਾਏ ਦੇ ਸਨ ਤਾਂ ਪਹਿਲੇ ਦਿਨ ਕੋਈ ਇੱਕ ਲੱਖ ਦੇ ਇੱਕਠ ਨੇ, ਸਰਬ ਸੰਮਤੀ ਨਾਲ ਇਹ ਫੈਸਲਾ ਕਿਉਂ ਕੀਤਾ ਸੀ? ਪੰਥਕ ਲਾਭਾਂ ਲਈ ਗੁਰਦੁਆਰੇ ਹਮੇਸ਼ਾਂ ਵਰਤੇ ਜਾਂਦੇ ਰਹੇ ਹਨ, ਅਤੇ ਹਮੇਸ਼ਾਂ ਵਰਤੇ ਜਾਣਗੇ। ਮੁਗਲ ਮਾਲਾਂ ਦੇ ਸਮੇਂ ਕਸੂਰ ਤੇ ਚੜ੍ਹਾਈ ਕਰਨ ਦਾ ਫੈਸਲਾ, ਸਿੱਖਾਂ ਨੇ ਸ੍ਰੀ ਅਕਾਲਤਖਤ ਦੇ ਸਾਹਮਣੇ ਕੀਤਾ ਸੀ। ਪਰ ਇਸਤੇ ਸੰਮਤੀ ਭੇਦ ਹੋ ਸਕਦਾ ਹੈ ਕਿ ਕਿਸ ਮਾਮਲੇ ਨੂੰ ਪੰਥਕ ਕਿਹਾ ਜਾਵੇ ਅਤੇ ਕਿਸਨੂੰ ਰਾਜਸੀ। ਮੈਂ ਇਸ ਸਬੰਧੀ ਅੱਜ ਸੰਖੇਪ ਤੌਰ ਤੇ ਇਹੋ ਕਹਿਣਾ ਚਾਹੁੰਦਾ ਹਾਂ ਕਿ ਜੋ ਗੱਲ ਸਿੱਖ ਧਰਮ ਜਾਂ ਸਿੱਖ ਪੰਥ ਦੇ ਲਾਭਾਂ ਤੇ ਸਿੱਧਾ ਅਸਰ ਪਾਵੇ। ਉਹ ਪੰਥਕ ਸਮਝਣੀ ਚਾਹੀਦੀ ਹੈ ਰਾਜਸੀ ਨਹੀਂ।[1]

------- xx---- xx--------

ਕਾਂਡ ਰੇਖਾ:- **ਸ਼੍ਰੋਮਣੀ ਅਕਾਲੀਦਲ ਵੱਲੋਂ ਪੰਜਾਬੀ ਸੂਬੇ ਲਈ ਜੱਦੋਜਹਿਦ ਦਾ ਆਰੰਭ।**

ਲੇਖਕ:- **ਜਗਜੀਤ ਸਿੰਘ ਔਲਖ (ਐਮ. ਏ.)**

********

ਪੰਜਾਬੀ ਸੂਬੇ ਦੀ ਮੰਗ ਦੇਸ਼ ਦੇ ਬਟਬਾਰੇ ਮਗਰੋਂ ਛੇਤੀ ਹੀ ਸ਼ੁਰੂ ਹੋ ਗਈ ਸੀ। ਇਸ ਮੰਗ ਨੂੰ ਸ਼ੁਰੂ ਕਰਨ ਵਾਲੇ ਗਿਆਨੀ ਕਰਤਾਰ ਸਿੰਘ ਸਨ। ਮਾਸਟਰ ਤਾਰਾ ਸਿੰਘ ਅਤੇ ਦੂਸਰੇ ਆਗੂ ਇਸ ਮੰਗ ਦੇ ਬਾਅਦ ਵਿੱਚ ਸਮਰਥਕ ਬਣੇ। ਕਾਂਗਰਸ ਨੇ ਦੇਸ਼ ਦੇ ਬਟਵਾਰੇ ਤੋਂ ਪਹਿਲਾਂ ਲੋਕਾਂ ਨਾਲ ਬਚਨ ਕੀਤਾ ਹੋਇਆ ਸੀ ਕਿ ਉਹ ਹਕੂਮਤ ਹੱਥ ਵਿੱਚ ਆ ਜਾਣ ਬਾਅਦ, ਭਾਸ਼ਾ ਦੇ ਆਧਾਰ ਤੇ ਸੂਬੇ ਬਣਾਏਗੀ। ਪਰ ਪੰਜਾਬੀ ਭਾਸ਼ਾ ਦੇ ਆਧਾਰ ਤੇ ਸੂਬਾ ਬਣ ਜਾਣ ਨਾਲ, ਪੰਜਾਬ ਵਿੱਚ ਸਿੱਖਾਂ ਦੀ ਬਹੁਸੰਮਤੀ ਬਣ ਜਾਂਦੀ ਸੀ। ਇਸ ਲਈ ਜਲੰਧਰ ਡਿਵੀਜਨ ਦੇ ਕਾਂਗਰਸੀ ਆਗੂਆਂ ਤੇ ਆਰੀਆ ਸਮਾਜੀਆਂ ਵੱਲੋਂ, ਪੰਜਾਬੀ ਭਾਸ਼ਾ ਦੇ ਆਧਾਰ ਤੇ ਸੂਬਾ ਬਣਾਏ ਜਾਣ ਦਾ ਵਿਰੋਧ ਸ਼ੁਰੂ ਹੋ ਗਿਆ। ਇਸ ਤਰ੍ਹਾਂ ਇਨ੍ਹਾਂ ਜਲੰਧਰ ਦੇ ਆਰੀਆ ਸਮਾਜੀਆਂ ਨੇ ਆਪਣੇ ਪ੍ਰਚਾਰ ਨਾਲ ਇਸ ਭਾਸ਼ਾਈ ਮੰਗ ਨੂੰ ਹਿੰਦੂ ਸਿੱਖ ਸੁਆਲ ਬਣਾ ਦਿੱਤਾ। ਉਨ੍ਹਾਂ ਵੱਲੋਂ ਇਹ ਦਲੀਲ ਦਿੱਤੀ ਜਾਣ ਲੱਗੀ ਕਿ ਇਸ ਤਰ੍ਹਾਂ ਹਿੰਦੂ ਜੋ ਸਮੁੱਚੇ ਪੰਜਾਬ ਵਿੱਚ ਬਹੁਸੰਮਤੀ ਵਿੱਚ ਹਨ, ਪੰਜਾਬੀ ਸੂਬੇ ਵਿੱਚ ਘੱਟ ਗਿਣਤੀ ਵਿੱਚ ਹੋ ਜਾਣਗੇ।[2]

---

1. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼ (ਪੰਨਾ 261 - 262)
2. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼ (ਪੰਨਾ 264)

ਪੰਜਾਬੀ ਸੂਬੇ ਦੀ ਮੰਗ ਸਬੰਧੀ, ਮਾਸਟਰ ਤਾਰਾ ਸਿੰਘ ਨੇ ਆਪਣੀ ਸਵੈ ਜੀਵਨੀ 'ਮੇਰੀ ਯਾਦ' ਵਿੱਚ ਲਿਖਿਆ, " ਹਿੰਦੁਸਤਾਨ ਦੀ ਹਕੂਮਤ ਹਿੰਦੂਆਂ ਦੇ ਹੱਥ ਹੀ ਰਹੇਗੀ। ਕਸ਼ਮੀਰ ਵਿੱਚ ਮੁਸਲਮਾਨ ਆਬਾਦੀ 85 ਫੀ ਸਦੀ ਹੈ ਪਰ ਉੱਥੇ 15 ਫੀ ਸਦੀ ਹਿੰਦੂ ਦੁਬੇਲ ਜਾਂ ਗੁਲਾਮ ਨਹੀਂ ਹਨ। ਅਸਲ ਤਾਕਤ ਅਥਵਾ ਫੋਜ ਤਾਂ ਕੇਂਦਰੀ ਸਰਕਾਰ ਕੋਲ ਹੀ ਹੈ। ਕੇਂਦਰੀ ਸਰਕਾਰ ਨੂੰ ਸ਼ੱਕ ਹੋਇਆ ਤਾਂ ਕਸ਼ਮੀਰ ਦੇ ਵੱਡੇ ਵਜ਼ੀਰ ਸ਼ੇਖ ਅਬਦੁਲਾ ਨੂੰ ਫੜਕੇ ਜਿਹਲ ਵਿੱਚ ਦੇ ਦਿੱਤਾ ਗਿਆ। ਇਹ ਕਹਿਣਾ ਗਲਤ ਹੈ ਕਿ ਕੇਂਦਰੀ ਸਰਕਾਰ ਜਾਂ ਪਾਰਲੀਮੈਂਟ ਦੇ ਮੈਂਬਰ ਧਾਰਮਿਕ ਤੁੱਅਸਬ ਤੋਂ ਖਾਲੀ ਹਨ। ਇਸ ਗੱਲ ਦੇ ਮੇਰੇ ਗਵਾਹ ਪੰਡਤ ਨਹਿਰੂ ਜੀ ਆਪ ਹਨ। ਜਦ ਅਸੀਂ ਸਿੱਖ ਅਛੂਤਾਂ ਨੂੰ ਹਿੰਦੂ ਅਛੂਤਾਂ ਵਾਲੇ ਹੱਕ ਦਿਵਾਉਣ ਦੇ ਯਤਨ ਕਰ ਰਹੇ ਸਾਂ, ਤਾਂ ਪੰਡਤ ਜੀ ਮੰਨਦੇ ਸਨ, ਕਿ ਸਾਡੀ ਮੰਗ ਜਾਇਜ਼ ਹੈ, ਪਰ ਉਹ ਕਹਿੰਦੇ ਸਨ ਕਿ ਪਾਰਲੀਮੈਂਟ ਦੇ ਹਿੰਦੂ ਮੈਂਬਰ ਤੁਅੱਸਬੀ ਹਨ ਤੇ ਉਨ੍ਹਾਂ ਨੇ ਪੰਡਤ ਜੀ ਦੇ ਹੱਥ ਪੈਰ ਬੰਨ੍ਹੇ ਹੋਏ ਹਨ।[1]

" ਦੂਜੀ ਦਲੀਲ ਸਰਕਾਰ ਵੱਲੋਂ ਦਿੱਤੀ ਜਾਂਦੀ ਹੈ ਕਿ ਪੰਜਾਬੀ ਸੂਬਾ ਸਰਹੱਦੀ ਸੂਬਾ ਹੋਣ ਕਰਕੇ ਛੋਟਾ ਸੂਬਾ ਨਹੀਂ ਹੋਣਾ ਚਾਹੀਦਾ। ਅੰਗਰੇਜ਼ਾਂ ਦੇ ਸਮੇਂ ਉਤਰ ਪੱਛਮੀ ਸੂਬਾ ਪਹਿਲੇ ਪੰਜਾਬ ਵਿੱਚ ਹੀ ਸੀ ਤੇ ਪਿਸ਼ਾਵਰ ਪੰਜਾਬ ਦੀ ਇੱਕ ਕਮਿਸ਼ਨਰੀ ਸੀ। ਇਸਨੂੰ ਬਾਅਦ ਵਿੱਚ ਅੱਡਰਾ ਕੀਤਾ ਗਿਆ ਸੀ। ਅੱਡਰਾ ਇਸ ਲਈ ਕੀਤਾ ਗਿਆ ਸੀ ਕਿ ਇਲਾਕਾ ਸਰਹੱਦ ਉੱਤੇ ਸੀ। ਕੁਝ ਪੰਜਾਬੀ ਹਿੰਦੂ ਲੀਡਰਾਂ ਨੇ ਕੇਂਦਰੀ ਸਰਕਾਰ ਦੇ ਜਿੰਮੇਵਾਰਾਂ ਦੇ ਕੰਨ ਇਹ ਕਹਿਕੇ ਭਰੇ ਹਨ ਕਿ ਜੇ ਤੁਸੀਂ ਪੰਜਾਬੀ ਸੂਬਾ ਬਣਾ ਦਿੱਤਾ ਤਾਂ ਭੀ ਇਨ੍ਹਾਂ ਸਿੱਖਾਂ ਨੇ ਚੁਪ ਕਰਕੇ ਨਹੀਂ ਬਹਿਣਾਂ ਸਗੋਂ ਹੋਰ ਅੱਗੇ ਵੱਧਣਾ ਹੈ ਤੇ ਆਪਣੀ ਅੱਡਰੀ ਸਿੱਖ ਸਟੇਟ ਬਣਾਉਣੀ ਹੈ। ਇਨ੍ਹਾਂ ਨੂੰ ਹੁਣੇ ਰੋਕੋ, ਫੇਰ ਰੋਕਣਾ ਔਖਾ ਹੋ ਜਾਏਗਾ। ਇਹ ਹੈ ਅਸਲ ਸ਼ੱਕ ਜਿਸ ਕਰਕੇ ਸਰਕਾਰ ਵੱਲੋਂ ਪੰਜਾਬੀ ਸੂਬਾ ਬਣਾਉਣ ਦੇ ਰਾਹ ਵਿੱਚ ਰੋਕਾਂ ਖੜੀਆਂ ਕੀਤੀਆਂ ਜਾ ਰਹੀਆਂ ਹਨ। ਨਹੀਂ ਤਾਂ ਗੁਜਰਾਤ ਦਾ ਸੂਬਾ ਭੀ ਤਾਂ ਪਾਕਿਸਤਾਨ ਦੀ ਸਰਹੱਦ ਉਤੇ ਹੈ। ਬੱਸ ਸਾਡੇ ਉਤੇ ਸ਼ੱਕ ਹੈ ਤੇ ਇਹ ਸਾਨੂੰ ਵੱਡੀ ਦੁੱਖਦਾਈ ਗੱਲ ਮਹਿਸੂਸ ਹੁੰਦੀ ਹੈ।[2]

---

1. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼। (ਪੰਨਾ 265)

2. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼। (ਪੰਨਾ 266)

" ਜੇ ਅਸੀਂ ਨਿਰੇ ਖੁਦਗਰਜ ਭੀ ਹੋਈਏ ਤਾਂ ਭੀ ਅਸੀਂ ਆਪਣਾ ਫਾਇਦਾ ਤਾਂ ਸੋਚਾਂ ਗੇ। ਕੀ ਹਿੰਦੁਸਤਾਨ ਤੋਂ ਅੱਡਰੀ ਰਿਆਸਤ ਬਣਾਉਣ ਵਿੱਚ ਸਾਡਾ ਫਾਇਦਾ ਹੈ? ਅਸੀਂ ਵੱਧਣ ਫੁੱਲਣ ਵਾਲੀ ਕੌਮ ਹਾਂ, ਮਿਹਨਤ ਕਰਨ ਵਾਲੀ ਕੌਮ ਹਾਂ। ਅੱਜ ਅਸੀਂ ਆਪਣੇ ਹੱਕ ਦੇ ਤੌਰ ਤੇ ਬੰਬਈ, ਕਲਕੱਤਾ, ਦਿੱਲੀ, ਯੂ.ਪੀ. ਆਦਿ ਵਿੱਚ ਬੜੀ ਗਿਣਤੀ ਵਿੱਚ ਕੰਮ ਕਰ ਰਹੇ ਹਾਂ ਤੇ ਜਾਇਦਾਦਾਂ ਬਣਾ ਸਕਦੇ ਹਾਂ, ਦੇਸ਼ ਦਾ ਵਿਧਾਨ ਸਾਨੂੰ ਇਹ ਹੱਕ ਦੇਂਦਾ ਹੈ ਤੇ ਕੋਈ ਸਰਕਾਰ ਸਾਡਾ ਇਹ ਹੱਕ ਖੋਹ ਨਹੀਂ ਸਕਦੀ, ਪਰ ਜੇ ਅਸੀਂ ਦੇਸ਼ ਦੇ ਵਸਨੀਕ ਤੇ ਸ਼ਹਿਰੀ ਨਾ ਰਹੀਏ ਤਾਂ ਫਿਰ ਦੇਸ਼ ਦੇ ਕਿਸੇ ਕੋਨੇ ਵਿੱਚ ਕਿਸੇ ਕਿਸਮ ਦਾ ਵਿਉਪਾਰ ਉੱਥੇ ਦੀ ਸਰਕਾਰ ਦੀ ਆਗਿਆ ਨਾਲ ਹੀ ਕਰਨਾ ਪਏਗਾ। ਅਸੀਂ ਕਿਸ ਤਰ੍ਹਾਂ ਸਾਰੇ ਦੇਸ਼ ਉੱਤੇ ਆਪਣਾ ਹੱਕ ਛੱਡ ਕੇ ਕੇਵਲ ਇੱਕ ਛੋਟੀ ਜਿਹੀ ਆਜ਼ਾਦ ਰਿਆਸਤ ਵਿੱਚ ਗੁਜ਼ਾਰਾ ਕਰ ਸਕਦੇ ਹਾਂ। [1]

" ਇਹ ਪੰਜਾਬੀ ਸੂਬੇ ਦਾ ਯੁੱਧ ਨਹੀਂ, ਇਹ ਤਾਂ ਸਿੱਖ ਪੰਥ ਦੀ ਰੱਖਿਆ ਦਾ ਯੁੱਧ ਹੈ। ਇਸ ਵੇਲੇ ਪੰਜਾਬੀ ਸੂਬਾ ਤਾਂ ਇਸ ਧਰਮ ਯੁੱਧ ਵਿੱਚ ਇੱਕ ਨੁਕਤਾ ਹੀ ਆ ਬਣਿਆ ਹੈ। ਅਸੀਂ ਸਭਰਾਓ ਦੀ ਜੰਗ ਹਾਰੇ ਸਾਂ ਤਾ ਸਭਰਾਉਂ ਦਾ ਪਿੰਡ ਹੀ ਤਾਂ ਨਹੀਂ ਹਾਰੇ ਸਾਂ, ਸਾਰਾ ਪੰਜਾਬ ਹੀ ਹਾਰ ਗਏ ਸਾਂ, ਜੇ ਬਾਬਰ ਪਾਨੀਪਤ ਦਾ ਜੰਗ ਜਿਤਿਆ ਸੀ ਤਾਂ ਕੇਵਲ ਪਾਨੀਪਤ ਹੀ ਨਹੀਂ ਸਾਰਾ ਦੇਸ ਹੀ ਜਿਤਿਆ ਸੀ। ਜੰਗ ਹੁੰਦੀ ਤਾਂ ਇੱਕ ਸ਼ਹਿਰ ਉੱਤੇ ਹੈ, ਪਰ ਹਾਰ ਹੁੰਦੀ ਹੈ, ਸਾਰੇ ਦੇਸ਼ ਦੀ, ਇਸ ਤਰ੍ਹਾਂ ਇਹ ਧਰਮਯੁੱਧ ਹੈ ਤਾਂ ਪੰਜਾਬੀ ਸੂਬੇ ਦੇ ਨੁਕਤੇ ਉੱਤੇ, ਪਰ ਜਿੱਤ ਹਾਰ ਹੈ ਸਾਰੇ ਪੰਥ ਦੀ। ਇਹ ਫੈਸਲਾ ਕਿਸਨੇ ਕਰਨਾ ਹੈ ਕਿ ਕਿਹੜੀ ਗੱਲ ਧਰਮ ਹੈ ਤੇ ਕਿਹੜੀ ਰਾਜਨੀਤੀ? ਜੇ ਤਾਂ ਸਰਕਾਰ ਨੇ ਇਹ ਫੈਸਲਾ ਕਰਨਾ ਹੈ ਤਾਂ ਜਿਹੜੀ ਗੱਲ ਸਰਕਾਰ ਦੇ ਪਸੰਦ ਹੈ ਉਹ ਧਰਮ ਤੇ ਜੋ ਸਰਕਾਰ ਲਈ ਨਾਪਸੰਦ, ਉਹ ਰਾਜਨੀਤੀ ਹੋਇਗੀ। ਮੁਗਲ ਸਰਕਾਰ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਧਰਮ ਪ੍ਰਚਾਰ ਕਰਨ ਕਰਕੇ ਹੀ ਸ਼ਹੀਦ ਨਹੀਂ ਕੀਤਾ ਸੀ, ਸਗੋਂ ਇਸ ਕਰਕੇ ਸ਼ਹੀਦ ਕੀਤਾ ਸੀ ਕਿ ਉਨ੍ਹਾਂ ਦੀ ਬਣ ਰਹੀ ਤਾਕਤ ਬਾਦਸ਼ਾਹ ਲਈ ਖਤਰਾ ਸੀ। ਇਹੋ ਗੱਲ ਖੁਦ ਜਹਾਂ ਗੀਰ ਆਪਣੀ ਸਵੈਜੀਵਨੀ 'ਤੌਜ਼ਕਿ ਜਹਾਂ ਗੀਰੀ' ਵਿੱਚ ਲਿਖਦਾ ਹੈ। ਗੁਰੂ ਤੇਗ ਬਹਾਦਰ ਜੀ ਉੱਤੇ ਔਰੰਗਜ਼ੇਬ ਨੇ ਇਹ ਇਲਜ਼ਾਮ ਲਾਇਆ ਸੀ ਕਿ ਉਹ ਹਿੰਦੂਆਂ ਵਿੱਚ ਬਾਦਸ਼ਾਹ ਵਿਰੁੱਧ ਨਫਰਤ ਦਾ ਪ੍ਰਚਾਰ ਕਰਦੇ ਹਨ। [2]

---

1. 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼'
(ਪੰਨਾ 268)

2. 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼'
(ਪੰਨਾ 269 - 270)

" ਹਜਰਤ ਈਸਾ ਨੂੰ ਜਦ ਸੂਲੀ ਚੜ੍ਹਾਉਣ ਲੱਗੇ ਤਾਂ ਉਨ੍ਹਾਂ ਦੇ ਸਿਰ ਉੱਤੇ ਕੰਡਿਆਂ ਦਾ ਤਾਜ ਰੱਖਕੇ ਮਖੌਲ ਕੀਤਾ ਗਿਆ ਸੀ। ਉਨ੍ਹਾਂ ਉੱਤੇ ਭੀ ਇਹੋ ਇਲਜਾਮ ਲੱਗਾ ਸੀ ਕਿ ਉਹ ਆਪਣੀ ਬਾਦਸ਼ਾਹਤ ਕਾਇਮ ਕਰਨਾ ਚਾਹੁੰਦੇ ਸਨ। ਜਿਤਨੇ ਭੀ ਸਿੱਖ ਸ਼ਹੀਦ ਹੋਏ ਹਨ, ਸਭ ਉੱਤੇ ਬਗਾਵਤ ਕਰਨਾ, ਬਾਗੀਆਂ ਦੀ ਸਹਾਇਤਾ ਕਰਨ ਜਾਂ ਬਾਗੀਆਂ ਨੂੰ ਪਨਾਹ ਦੇਣ ਦਾ ਇਲਜਾਮ ਲਾਇਆ ਜਾਂਦਾ ਰਿਹਾ ਮੁਗਲ ਬਾਦਸ਼ਾਹਾ ਨੇ ਇਹ ਇਲਜਾਮ ਲਾਕੇ ਦਰਬਾਰ ਸਾਹਿਬ ਤੇ ਕਬਜਾ ਕੀਤਾ, ਕਿ ਇਹ ਬਾਗੀਆਂ. ਦਾ ਅੱਡਾ ਬਣਿਆ ਹੋਇਆ ਹੈ। ਹਿੰਦੂ ਭਰਾਵੇ ਸਿੱਖਾਂ ਦੇ ਮਨਾਂ ਤੇ ਤਨਾਂ ਨੂੰ ਗੁਲਾਮ ਬਣਾਕੇ ਪੰਥ ਨੂੰ ਮਾਰਨ ਦੀ ਇੱਛਾ ਕਰਨੀ ਨਾਪਾਕ ਇੱਛਾ ਹੈ, ਜਿਸ ਵਿੱਚ ਤੁਸੀ ਕਾਮਯਾਬ ਨਹੀਂ ਹੋਵੋਂਗੇ ਸਗੋਂ ਆਪਣੇ ਵਿੱਚ ਭੀ ਫੁੱਟ ਪਾ ਲਵੋਗੇ। ਆਖਰ ਨੇਕ ਬੰਦੇ ਹਰ ਕੌਮ ਵਿੱਚ ਹੁੰਦੇ ਹਨ ਤੇ ਹਿੰਦੂਆਂ ਵਿੱਚ ਭੀ ਹਨ। ਜੇ ਮੁਗਲ ਰਾਜ ਸਮੇਂ ਅਜਿਹੇ ਮੁਸਲਮਾਨ ਪੈਦਾ ਹੋਏ ਜੋ ਹਕੂਮਤ ਦੇ ਜੁਲਮ ਵਿਰੁੱਧ ਸਿੱਖਾਂ ਦੀ ਸਹਾਇਤਾ ਤੇ ਹਮਦਰਦੀ ਕਰਦੇ ਸਨ ਤਾਂ ਇਸ ਫਿਰਕੂ ਗਲਬੇ ਹੇਠਾਂ ਆਏ ਰਾਜ ਵਿੱਚੋਂ ਭੀ, ਅਜਿਹੇ ਹਿੰਦੂ ਪੈਦਾ ਹੋ ਸਕਦੇ ਹਨ, ਜੋ ਇਸ ਹਿੰਦੂ ਧੱਕੇਸ਼ਾਹੀ ਦੇ ਵਿਰੁੱਧ ਖੜ੍ਹੇ ਹੋ ਜਾਣ।[1]

ਅੰਮ੍ਰਿਤਸਰ ਵਿਚ ਵਿਸਾਖੀ ਤੋਂ ਅਗਲੇ ਦਿਨ, 14 ਅਪ੍ਰੈਲ ਨੂੰ ਹਰ ਸਾਲ 'ਸਿਖ ਭੇਟ ਮਹੱਲੇ' ਦਾ ਜਲੂਸ ਨਿਕਲਦਾ ਹੈ। ਇਸ ਜਲੂਸ ਵਿੱਚ 14 ਅਪ੍ਰੈਲ 1955 ਈ: ਨੂੰ ਭੀ ਪਹਿਲੇ ਸਾਲਾਂ ਵਾਂਗ ਹੀ ਪੰਜਾਬੀ ਸੂਬਾ ਜਿੰਦਾਬਾਦ ਦੇ ਨਾਹਰੇ ਲੱਗੇ। ਇਸ ਸਮੇਂ ਪੰਜਾਬ ਦਾ ਮੁੱਖ ਮੰਤਰੀ ਸ੍ਰੀ ਭੀਮ ਸੈਨ ਸੱਚਰ ਸੀ ਤੇ ਸ੍ਰ: ਪ੍ਰਤਾਪ ਸਿੰਘ ਕੈਰੋਂ ਪੰਜਾਬ ਦੇ ਇੱਕ ਵਜੀਰ ਅਤੇ ਸੱਚਰ ਦੇ ਵੱਡੇ ਸਲਾਹਕਾਰ ਸਨ। ਸੋ ਪੰਜਾਬ ਸਰਕਾਰ ਵੱਲੋਂ ਦਫਾ 144 ਦੇ ਤਹਿਤ, ਉਕਤ ਜਲੂਸ ਵਿੱਚ 'ਪੰਜਾਬੀ ਸੂਬਾ ਜਿੰਦਾਬਾਦ' ਦੇ ਨਾਹਰੇ ਲੈਣ ਵਾਲੇ ਚਾਲੀ ਦੇ ਲੱਗਪਗ ਮੁਖੀ ਅਕਾਲੀਆਂ ਨੂੰ ਗਿਰਫਤਾਰ ਕਰ ਲਿਆ ਗਿਆ। ਪੰਜਾਬੀ ਸੂਬਾ ਮੰਗਣਾਂ ਕੋਈ ਗੈਰ ਕਾਨੂੰਨੀ ਜਾਂ ਗੈਰ ਸੰਵਿਧਾਨਕ ਮੰਗ ਨਹੀਂ ਸੀ। ਇਸ ਮੰਗਦੇ ਹੱਕ ਵਿੱਚ ਨਾਹਰੇ ਲਾਉਣ ਉੱਤੇ ਬੰਦਸ਼ ਲਾਉਣੀ ਸੰਵਿਧਾਨਕ ਹੱਕਾਂ ਅਤੇ ਨਾਗਰਕ ਆਜ਼ਾਦੀ ਦੇ ਅਧਿਕਾਰ ਤੇ ਸਿੱਧਾ ਵਾਰ ਸੀ। ਸ੍ਰੋਮਣੀ ਅਕਾਲੀਦਲ ਵੱਲੋਂ ਸਰਕਾਰ ਨੂੰ ਦੱਸ ਮਈ ਤੱਕ, ਗਿਰਫਤਾਰ ਅਕਾਲੀ ਰਿਹਾ ਕਰਨ ਅਤੇ ਸ਼ਹਿਰੀ ਆਜਾਦੀ ਬਹਾਲ ਕਰਨ ਦੀ ਚੇਤਾਵਨੀ ਦਿੱਤੀ ਗਈ। ਪਰ ਪੰਜਾਬ ਸਰਕਾਰ ਤੇ ਇਸ ਚੇਤਾਵਨਾ ਦਾ ਕੋਈ ਅਸਰ ਨਾ ਹੋਇਆ।[2]

---

1. 'ਮਾਸਟਰ ਤਾਰਾ ਸਿੰਘ -- ਜੀਵਨ ਸੰਘਰਸ਼ ਤੇ ਉਦੇਸ਼'
(ਪੰਨਾ 270 - 271)

2. 'ਮਾਸਟਰ ਤਾਰਾ ਸਿੰਘ -- ਜੀਵਨ ਸੰਘਰਸ਼ ਤੇ ਉਦੇਸ਼'
(ਪੰਨਾ 272)

ਪੰਜਾਬ ਸਰਕਾਰ ਨੇ 'ਪੰਜਾਬੀ ਸੂਬਾ ਜ਼ਿੰਦਾਬਾਦ' ਦੇ ਨਾਹਰੇ ਤੇ ਲੱਗੀ ਪਾਬੰਦੀ ਦਫਾ 144 ਵਾਪਸ ਲੈਣ ਅਤੇ ਨਜ਼ਰਬੰਦ ਅਕਾਲੀ ਰਿਹਾ ਕਰਨ ਤੋਂ ਇਨਕਾਰ ਕਰ ਦਿੱਤਾ। ਇਸ ਤੇ ਸ਼੍ਰੋਮਣੀ ਅਕਾਲੀਦਲ ਵੱਲੋਂ, ਦਫਾ 144 ਦੀ ਉਲੰਘਣਾ ਕਰਕੇ ਮੋਰਚਾ ਸ਼ੁਰੂ ਕਰਨ ਦਾ ਐਲਾਨ ਕਰ ਦਿੱਤਾ ਗਿਆ। ਦੱਸ ਸਿੰਘਾਂ ਦਾ ਪਹਿਲਾ ਜਥਾ ਮਾਸਟਰ ਤਾਰਾ ਸਿੰਘ ਦੀ ਅਗਵਾਈ ਹੇਠ, ਦੱਸ ਮਈ 1955 ਈ: ਨੂੰ ਅੰਮ੍ਰਿਤਸਰ ਵਿਖੇ ਸੱਤਿਆਗ੍ਰਹਿ ਕਰਕੇ ਗਿਰਫਤਾਰ ਹੋਇਆ। ਸ਼੍ਰੋਮਣੀ ਅਕਾਲੀਦਲ ਵੱਲੋਂ ਇਨ੍ਹਾਂ ਗਿਰਫਤਾਰੀਆਂ ਨੂੰ ਪੰਜਾਬ ਹਾਈਕੋਰਟ ਵਿੱਚ ਚੈਲੰਜ ਕੀਤਾ ਗਿਆ ਪਰ ਹਾਈਕੋਰਟ ਨੇ ਇਸ ਮੁਆਮਲੇ ਵਿੱਚ ਦਖਲ ਦੇਣ ਤੋਂ ਇਨਕਾਰ ਕਰ ਦਿੱਤਾ। ਇਸ ਤਰ੍ਹਾਂ ਅੰਮ੍ਰਿਤਸਰ ਵਿਖੇ ਹਰ ਰੋਜ ਸੱਤਿਆਗ੍ਰਹਿ ਕਰਨ ਉਪਰੰਤ ਅਕਾਲੀ ਜਥਿਆਂ ਦੀ ਗਿਰਫਤਾਰੀ ਹੁੰਦੀ ਰਹੀ। ਕਿਸੇ ਕਿਸੇ ਦਿਨ ਜਥੇ ਦੇ ਮੈਂਬਰਾਂ ਦੀ ਗਿਣਤੀ ਸੌ ਤੱਕ ਭੀ ਹੁੰਦੀ ਸੀ, ਪਰ ਆਮ ਦਿਨਾਂ ਵਿੱਚ ਇਹ ਗਿਣਤੀ ਇਸ ਤੋਂ ਘੱਟ ਹੀ ਹੁੰਦੀ ਸੀ।" [1]

" ਇੱਕ ਵਾਰ ਪੁਲਿਸ ਨੇ ਵਿਉਂਤ ਬਣਾਕੇ ਮੰਜੀ ਸਾਹਿਬ ਅੰਮ੍ਰਿਤਸਰ ਦੇ ਦੀਵਾਨ ਉੱਤੇ ਹਮਲਾ ਕੀਤਾ ਤੇ ਅੱਥਰੂ ਗੈਸ ਦੇ ਬੰਬ ਚਲਾਕੇ ਇਕੱਠੀ ਹੋਈ ਸੰਗਤ ਨੂੰ ਖਿੰਡਾਇਆ ਅੱਥਰੂ ਗੈਸ ਦੇ ਬੰਬ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾਂ ਵਿੱਚ ਭੀ ਸੁੱਟੇ ਗਏ। ਗੁਰੂ ਰਾਮਦਾਸ ਲੰਗਰ ਤੇ ਭੀ ਪੁਲਿਸ ਨੇ ਕਬਜਾ ਕਰ ਲਿਆ ਤੇ ਚੌਹਾਂ ਪਾਸਿਆਂ ਤੋਂ ਦਰਬਾਰ ਸਾਹਿਬ ਦਾ ਰਾਹ ਰੋਕ ਲਿਆ ਤੇ ਅੰਦਰ ਜਾਣ ਵਾਲੇ ਯਾਤਰੂਆਂ ਦੀ ਤਲਾਸ਼ੀ ਲੈਣੀ ਸ਼ੁਰੂ ਕਰ ਦਿੱਤੀ। ਦਰਬਾਰ ਸਾਹਿਬ ਦੀਆਂ ਪ੍ਰਕਰਮਾਂ ਵਿੱਚ ਬੈਠੇ ਹਜ਼ਾਰਾਂ ਸਿੰਘਾਂ ਨੂੰ ਭੁਖਿਆ ਮਾਰਨ ਦੀ ਕੋਸ਼ਿਸ਼ ਕੀਤੀ ਗਈ, ਪਰ ਅੰਮ੍ਰਿਤਸਰ ਦੀਆਂ ਸੰਗਤਾਂ ਦੇ ਉੱਦਮ ਤੇ ਸਹਿਯੋਗ ਕਾਰਨ, ਇਨ੍ਹਾਂ ਸਿੰਘਾਂ ਨੂੰ ਕਿਸੇ ਚੀਜ਼ ਦੀ ਥੁੜ ਮਹਿਸੂਸ ਨਾਂ ਹੋਈ। ਪੁਲਿਸ ਨੇ ਸ੍ਰੀ ਗੁਰੂ ਰਾਮਦਾਸ ਸਰਾਂ ਉੱਤੇ ਛਾਪੇ ਮਾਰਕੇ ਉੱਥੇ ਠਹਿਰੇ ਹੋਏ ਸਭ ਅਜਿਹੇ ਯਾਤਰੂ ਗਿਰਫਤਾਰ ਕਰ ਲਏ, ਜਿਨ੍ਹਾਂ ਤੇ ਉਸਨੂੰ 'ਅਕਾਲੀ' ਹੋਣ ਦਾ ਸ਼ੱਕ ਸੀ, ਮੰਜੀ ਸਾਹਿਬ ਅਤੇ ਤੇਜਾ ਸਿੰਘ ਸਮੁੰਦਰੀ ਹਾਲ (ਦਫਤਰ ਸ਼੍ਰੋਮਣੀ ਕਮੇਟੀ) ਦੇ ਵਿਚਕਾਰ ਵਾਲੀ ਸੜਕ ਉੱਤੇ ਫੌਜੀ ਘੋੜ ਸਵਾਰਾਂ ਨੇ ਮਾਰਚ ਭੀ ਕੀਤਾ ਤਾਂ ਜੋ ਲੋਕਾਂ ਨੂੰ ਭੈਭੀਤ ਕੀਤਾ ਜਾ ਸਕੇ। ਪਰ ਇਸ ਦਾ ਅਸਰ ਭੀ ਉਲਟਾ ਹੀ ਹੋਇਆ। [2]

---

1. 'ਮਾਸਟਰ ਤਾਰਾ ਸਿੰਘ -- ਜੀਵਨ ਸੰਘਰਸ਼ ਤੇ ਉਦੇਸ਼' (ਪੰਨਾ 273)

2. 'ਮਾਸਟਰ ਤਾਰਾ ਸਿੰਘ -- ਜੀਵਨ ਸੰਘਰਸ਼ ਤੇ ਉਦੇਸ਼' (ਪੰਨਾ 274)

ਅੰਤ 12 ਜੁਲਾਈ 1955 ਈ: ਨੂੰ ਪੰਜਾਬ ਸਰਕਾਰ ਨੇ ਦਫਾ 144 ਅਤੇ ਪੰਜਾਬੀ ਸੂਬੇ ਦੇ ਨਾਹਰਿਆਂ ਤੇ ਲੱਗੇ ਪਾਬੰਦੀ ਦੇ ਹੁਕਮ ਵਾਪਸ ਲੈ ਕੇ ਆਪਣੀ ਹਾਰ ਮੰਨ ਲਈ। ਪਰ ਸ: ਪਰਤਾਪ ਸਿੰਘ ਕੈਰੋਂ ਨੇ, ਜੋ ਸੱਚਰ ਵਜ਼ਾਰਤ ਵਿਚ ਵਜ਼ੀਰ ਸੀ, ਲਾਲਾ ਭੀਮ ਸੈਨ ਸੱਚਰ ਵਿਰੁੱਧ ਅਕਾਲੀਆਂ ਸਾਹਮਣੇ ਕਮਜ਼ੋਰੀ ਵਿਖਾਉਣ ਦਾ ਇਲਜ਼ਾਮ ਲਾਇਆ। ਲਾਲਾ ਭੀਮ ਸੈਨ ਸੱਚਰ ਭੀ ਕੁਝ ਦਬਕ ਗਏ ਤੇ ਅਕਾਲੀ ਕੈਦੀਆਂ ਦੀ ਆਮ ਰਿਹਾਈ ਦਾ ਮਾਮਲਾ ਕੁਝ ਲਮਕ ਗਿਆ। ਇੱਕ ਮਹੀਨੇ ਦੀ ਉਡੀਕ ਪਿੱਛੋਂ ਅਕਾਲੀ ਕੈਦੀਆਂ ਉੱਪਰ ਮੁਕੱਦਮੇ ਚੱਲਣੇ ਸ਼ੁਰੂ ਹੋਏ। ਮਾਸਟਰ ਤਾਰਾ ਸਿੰਘ ਨੂੰ ਚਾਰ ਮਹੀਨੇ ਦੀ ਕੈਦ ਅਤੇ ਚਾਰ ਸੌ ਰੁਪਏ ਜੁਰਮਾਨੇ ਦੀ ਸਜਾ ਸੁਣਾਈ ਗਈ। ਬਾਅਦ ਵਿਚ ਹਰ ਨਜ਼ਰਬੰਦ ਨੂੰ ਇੱਕ ਇੱਕ ਮਹੀਨੇ ਜਾਂ ਦੱਸ ਦੱਸ ਦਿਨ ਤੱਕ ਦੀਆਂ ਸਜਾਵਾਂ ਭੀ ਸੁਣਾਈਆਂ ਗਈਆਂ। ਸਤੰਬਰ 1955 ਈ: ਦੇ ਦੂਸਰੇ ਹਫਤੇ, ਪੰਜਾਬ ਸਰਕਾਰ ਵੱਲੋਂ ਅਕਾਲੀ ਕੈਦੀਆਂ ਦੀ ਆਮ ਰਿਹਾਈ ਦਾ ਐਲਾਨ ਕਰ ਦਿੱਤਾ ਗਿਆ।[1]

" ਪੰਜਾਬੀ ਸੂਬਾ ਜਿੰਦਾਬਾਦ ਦੇ ਨਾਹਰੇ ਦਾ ਮੋਰਚਾ ਖਤਮ ਹੋਣ ਤੋਂ ਥੋੜਾ ਚਿਰ ਬਾਅਦ ਹੀ, ਸੂਬਿਆਂ ਦੀ ਨਵੀਂ ਹੱਦਬੰਦੀ ਕਰਨ ਸਬੰਧੀ ਕਾਇਮ ਕੀਤੇ ਕਮਿਸ਼ਨ ਨੇ ਆਪਣੀ ਰਿਪੋਰਟ ਪ੍ਰਕਾਸ਼ਤ ਕਰ ਦਿੱਤੀ। ਜਿਸ ਵਿੱਚ ਬੰਬਈ (ਮਹਾਂ ਰਾਸ਼ਟਰ ) ਅਤੇ ਪੰਜਾਬ ਨੂੰ ਛੱਡਕੇ ਬਾਕੀ ਸਾਰੇ ਸੂਬੇ ਭਾਸ਼ਾਈ ਆਧਾਰ ਤੇ ਹੀ ਬਣਾਉਣ ਦੀ ਸਿਫਾਰਸ਼ ਕੀਤੀ ਗਈ। ਸ਼੍ਰੋਮਣੀ ਅਕਾਲੀ ਦਲ ਵੱਲੋਂ ਇੱਕ ਭਾਰੀ ਪੰਥਕ ਕਨਵੈਨਸ਼ਨ ਨਵੇਂ ਹਾਲਾਤ ਤੇ ਵਿਚਾਰ ਕਰਨ ਲਈ ਬੁਲਾਈ ਗਈ। ਕਨਵੈਨਸ਼ਨ ਵਿੱਚ ਪੰਜਾਬੀ ਸੂਬਾ ਬਣਾਏ ਜਾਣ ਦੀ ਮੰਗ ਨੂੰ ਮੁੜ ਪੂਰੇ ਜ਼ੋਰ ਨਾਲ ਦੁਹਰਾਇਆ ਗਿਆ ਤੇ ਫੈਸਲਾ ਕੀਤਾ ਗਿਆ ਕਿ ਇੱਕ ਡੈਪੂਟੇਸ਼ਨ ਕਾਂਗਰਸ ਹਾਈ ਕਮਾਂਡ ਨੂੰ ਮਿਲੇ, ਜੋ ਪੰਜਾਬੀ ਸੂਬਾ ਬਣਾਏ ਜਾਣ ਦੀ ਮੰਗ ਲਈ ਜ਼ੋਰ ਦੇਵੇ। ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ, ਸ: ਗਿਆਨ ਸਿੰਘ ਰਾੜੇਵਾਲਾ ਸ: ਹੁਕਮ ਸਿੰਘ ਅਤੇ ਭਾਈ ਜੋਧ ਸਿੰਘ, ਪੰਡਤ ਨਹਿਰੂ, ਪੰਤ ਅਤੇ ਮੌਲਾਨਾ ਅਬੁਲਕਲਾਮ ਆਜ਼ਾਦ ਆਦਿਕ ਕਾਂਗਰਸੀ ਮੁਖੀਆਂ ਨੂੰ ਮਿਲੇ। ਗੱਲ ਬਾਤ ਲਈ ਇੱਕ ਦੋ ਮੀਟਿੰਗਾਂ ਹੀ ਹੋਈਆਂ ਸਨ, ਕਿ ਕਾਂਗਰਸ ਨੇ ਆਪਣਾ ਸਾਲਾਨਾ ਸਮਾਗਮ ਅੰਮ੍ਰਿਤਸਰ ਵਿਖੇ ਕਰਨ ਦਾ ਐਲਾਨ ਕਰ ਦਿੱਤਾ।[2]

---

1. ' ਮਾਸਟਰ ਤਾਰਾ ਸਿੰਘ -- ਜੀਵਨ ਸੰਘਰਸ਼ ਤੇ ਉਦੇਸ਼ '
(ਪੰਨਾ 274 - 275 )
2. ' ਮਾਸਟਰ ਤਾਰਾ ਸਿੰਘ -- ਜੀਵਨ ਸੰਘਰਸ਼ ਤੇ ਉਦੇਸ਼ '
(ਪੰਨਾ 2751)

ਕਾਂਡ ਪੰਜਵਾਂ :- ਰਿਜਨਲ ਫਾਰਮੂਲੇ ਦੇ ਆਧਾਰ ਤੇ ਅਕਾਲੀ ਕਾਂਗਰਸ ਸਮਝੌਤਾ।।

ਲੇਖਕ:- ਜਗਜੀਤ ਸਿੰਘ ਅਲਖ (ਐਮ.ਏ.)

****

ਸ਼੍ਰੋਮਣੀ ਅਕਾਲੀ ਦਲ ਵੱਲੋਂ ਭੀ ਕਾਂਗਰਸ ਸਮਾਗਮ ਦੇ ਦਿਨਾਂ ਵਿੱਚ ਹੀ ਅੰਮ੍ਰਿਤਸਰ ਵਿਖੇ 20, 21 ਫਰਵਰੀ 1956 ਈ: ਨੂੰ ਸਰਬ ਹਿੰਦ ਅਕਾਲੀ ਕਾਨਫਰੰਸ ਦਾ ਸਮਾਗਮ ਅੰਮ੍ਰਿਤਸਰ ਵਿਖੇ ਹੀ ਕਰਨ ਦਾ ਫੈਸਲਾ ਹੋਇਆ। ਭਾਰਤੀ ਜੰਨਸੰਘ ਨੇ ਭੀ ਇਨ੍ਹਾਂ ਦਿਨਾਂ ਵਿੱਚ ਆਪਣੀ ਕਾਨਫਰੰਸ ਅੰਮ੍ਰਿਤਸਰ ਵਿਖੇ ਕਰਨ ਦਾ ਫੈਸਲਾ ਕੀਤਾ। ਕਾਂਗਰਸੀ ਪੰਡਾਲ ਦਾ ਅਮੀਰਾਨਾ ਠਾਠ ਅਤੇ ਅਕਾਲੀਆਂ ਦਾ ਪੁਰਜੋਸ਼ ਗਰੀਬਾਨਾਂ ਕੰਮ, ਦਰਸ਼ਕਾਂ ਦੀ ਖਿਚ ਦੇ ਕੇਂਦਰ ਬਣੇ। ਮਾਸਟਰ ਤਾਰਾ ਸਿੰਘ ਦਾ, ਜਨਸੰਘ ਦਾ ਅਤੇ ਕਾਂਗਰਸ ਪ੍ਰਧਾਨ ਦਾ, ਤਿੰਨ ਵੱਖਰੇ ਵੱਖਰੇ ਜਲੂਸ ਕਿ ਇਸ ਸਮੇਂ ਨਿਕਲੇ। ਅਕਾਲੀਦਲ ਦਾ ਜਲੂਸ ਕਾਂਗਰਸ ਤੇ ਜੰਨਸੰਘ ਦੋਨੋਂ ਨਾਲੋਂ ਵੱਡਾ ਸੀ। ਜਨਸੰਘ ਦਾ ਜਲੂਸ ਜਿਸਨੂੰ ਕਾਂਗਰਸ ਦੇ ਜਲੂਸ ਨਾਲੋਂ ਵੱਡਾ ਕਿਹਾ ਗਿਆ ਸੀ ਮਹਾਸ਼ਾ ਅਖਬਾਰਾਂ ਨੇ ਉਸ ਵਿਚ ਸੱਤਰ ਹਜ਼ਾਰ ਦੀ ਗਿਣਤੀ ਦੱਸੀ ਸੀ। ਅਕਾਲੀ ਜਲੂਸ, ਬਾਬਾ ਫੂਲਾ ਸਿੰਘ ਜੀ ਦੇ ਬੁਰਜ ਤੋਂ ਲੈਕੇ, ਅਕਾਲੀ ਕਾਨਫਰੰਸ ਦੇ ਪੰਡਾਲ ਤੱਕ, ਜੋ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਅੱਗੇ ਲੰਘਕੇ ਮਾਹਲਾਂ ਵਾਲੀ ਸੜਕ ਤੇ ਬਣਿਆ ਹੋਇਆ ਸੀ, ਲਗਾਤਾਰ ਕਈ ਘੰਟੇ ਨੀਲੀਆਂ ਪੱਗਾਂ ਵਾਲਿਆਂ ਦਾ ਸਮੁੰਦਰ ਠਾਠਾਂ ਮਾਰਦਾ ਸੀ, ਅਕਾਲੀ ਹਲਕਿਆਂ ਅਨੁਸਾਰ ਅਕਾਲੀ ਜਲੂਸ ਦੀ ਗਿਣਤੀ ਦੱਸ ਲੱਖ, ਪਰ ਪੁਲਿਸ ਦੇ ਅੰਦਾਜ਼ਿਆਂ ਅਨੁਸਾਰ ਇਹ ਗਿਣਤੀ ਢਾਈ ਲੱਖ ਸੀ।[1]

ਇਨ੍ਹਾਂ ਇੱਕਠਾਂ ਤੋਂ ਥੋੜਾ ਚਿਰ ਬਾਅਦ ਹੀ ਸ੍ਰੋਮਣੀ ਅਕਾਲੀ ਦਲ ਅਤੇ ਕਾਂਗਰਸ ਦੇ ਮੁਖੀਆਂ ਵਿਚਕਾਰ 'ਰਿਜਨਲ ਫਾਰਮੂਲੇ' ਅਨੁਸਾਰ ਸਮਝੌਤਾ ਹੋਇਆ। ਸਮਝੌਤੇ ਅਨੁਸਾਰ ਪੰਜਾਬ ਨੂੰ ਦੋ ਰਿਜਨਾਂ ਜਾਂ ਖੇਤਰਾਂ, ਪੰਜਾਬੀ ਖਿਤੇ ਅਤੇ ਹਿੰਦੀ ਖਿਤੇ ਵਿਚਕਾਰ ਵੰਡਿਆ ਜਾਣਾ ਸੀ। ਦੋਹਾਂ ਖਿਤਿਆਂ ਦੇ ਸਾਂਝੇ ਪੰਜਾਬ ਦੀ ਇੱਕ ਅਸੈਂਬਲੀ, ਇੱਕ ਗਵਰਨਰ, ਇੱਕ ਮੰਤਰੀ ਮੰਡਲ ਤੇ ਇੱਕ ਸਪੀਕਰ ਹੋਣਾ ਸੀ। ਪਰੰਤੂ ਵਿਕਾਸ ਅਤੇ ਭਾਸ਼ਾ ਆਦਿ ਦੇ ਮੁਆਮਲਿਆਂ ਸਬੰਧੀ ਪੰਜਾਬੀ ਅਤੇ ਹਿੰਦੀ ਖੇਤਰ ਦੇ ਇਲਾਕਿਆਂ ਦੇ ਐਮ. ਐਲ. ਏਜ਼ ਨੇ ਆਪਣੇ ਵੱਖਰੇ ਵੱਖਰੇ ਇੱਕਠ ਕਰਨੇ ਸਨ। ਦੋ ਰਿਜਨਲ ਕਮੇਟੀਆਂ ਤੇ ਉਨ੍ਹਾਂ ਦੇ ਆਪੋ ਆਪਣੇ ਪ੍ਰਧਾਨ ਹੋਣੇ ਸਨ। ਜਿਨ੍ਹਾਂ ਨੇ ਸਾਂਝੇ ਮੰਤਰੀ ਮੰਡਲ ਦੀਆਂ ਸਲਾਹਕਾਰ ਕਮੇਟੀਆਂ ਦੇ ਤੋਰ ਤੇ ਕੰਮ ਕਰਨਾ ਸੀ। ਇਹ ਭੀ ਫੈਸਲਾ ਹੋਇਆ ਕਿ 1957 ਈ: ਵਿੱਚ ਹੋਣ ਵਾਲੀਆਂ ਆਮ ਚੋਣਾਂ ਵਿੱਚ ਅਕਾਲੀ ਉਮੀਦਵਾਰ ਭੀ ਕਾਂਗਰਸੀ ਟਿਕਟਾਂ ਤੇ ਹੀ ਚੋਣ ਲੜਨ।[2]

---

1. ਮਾਸਟਰ ਤਾਰਾ ਸਿੰਘ -- ਜੀਵਨ ਸੰਘਰਸ਼ ਤੇ ਉਦੇਸ਼ (ਪੰਨਾ 276)
2. ਪ੍ਰਿੰਸੀਪਲ ਨਿਰੰਜਨ ਸਿੰਘ 'ਜੀਵਨ ਯਾਤਰਾ ਮਾਸਟਰ ਤਾਰਾ ਸਿੰਘ (ਪੰਨਾ 173)

ਰਿਜਨਲ ਫਾਰਮੂਲੇ ਦੀਆਂ ਸ਼ਰਤਾਂ ਨੂੰ ਸ਼੍ਰੋਮਣੀ ਅਕਾਲੀਦਲ ਦੇ ਜਨਰਲ ਇਜਲਾਸ ਸਾਹਮਣੇ ਰੱਖਣ ਤੇ ਇਸਦੀ ਪਰਵਾਨਗੀ ਲੈਣ ਲਈ, ਸ੍ਰ: ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਇੱਕ ਵਿਸ਼ਾਲ ਪੰਥਕ ਇੱਕਠ ਹੋਇਆ। ਜਿਸ ਵਿੱਚ ਸ਼੍ਰੋਮਣੀ ਅਕਾਲੀ ਦਲ ਦੇ ਜਰਨਲ ਮੈਂਬਰਾਂ ਤੋਂ ਛੁੱਟ ਪੰਥ ਅਤੇ ਪੰਜਾਬ ਦੀਆਂ ਪ੍ਰਤੀਨਿਧ ਜਮਾਤਾਂ ਦੇ ਮੁੱਖੀ ਭੀ ਸ਼ਾਮਲ ਹੋਏ। ਮੈਂਬਰਾਂ ਵਿੱਚ ਦੋ ਰਾਵਾਂ ਸਨ। ਬਹੁਤ ਸਾਰੇ ਮੈਂਬਰ ਰਿਜਨਲ ਫਾਰਮੂਲਾ ਮੰਨਣ ਦੇ ਵਿਰੁੱਧ ਸਨ। ਗਿਆਨੀ ਕਰਤਾਰ ਸਿੰਘ ਨੇ ਇਸ ਇਕੱਠ ਵਿੱਚ ਬੋਲਦਿਆਂ ਕਿਹਾ, 'ਅਸੀਂ ਰਿਜਨਲ ਫਾਰਮੂਲੇ ਦੀਆਂ ਸ਼ਰਤਾਂ ਮੰਨ ਕੇ, ਪੰਜਾਬੀ ਸੂਬੇ ਦੀ ਮੰਗ ਨੂੰ ਛੱਡ ਨਹੀਂ ਰਹੇ, ਸਗੋਂ ਰਿਜਨਲ ਫਾਰਮੂਲਾ ਤਾਂ ਸ਼ਗਨ ਵਾਂਗ ਹੈ ਤੇ ਪੰਜਾਬੀ ਸੂਬਾ ਵਿਆਹ ਵਾਂਗ। ਇਸ ਸ਼ਗਨ ਨੂੰ ਮੋੜਨਾਂ ਨਹੀਂ ਚਾਹੀਦਾ"; ਹਰਿਆਣੇ ਦੇ ਲੀਡਰ ਸ੍ਰੀ ਰਾਮ ਸ਼ਰਮਾਂ ਅਤੇ ਚੋਧਰੀ ਸ੍ਰੀ ਚੰਦ ਆਦਿਕ ਨੇ ਭੀ ਜੋ ਇਸ ਇੱਕਤਰਤਾ ਵਿੱਚ ਸ਼ਾਮਲ ਹੋਏ ਰਿਜਨਲ ਫਾਰਮੂਲਾ ਮੰਨ ਲੈਣ ਤੇ ਜ਼ੋਰ ਦਿੱਤਾ। ਮਾਸਟਰ ਤਾਰਾ ਸਿੰਘ ਨੇ ਕਿਹਾ, "ਰਿਜਨਲ ਫਾਰਮੂਲੇ ਨਾਲ ਮੇਰੀ ਪੂਰੀ ਤਸੱਲੀ ਤਾਂ ਨਹੀਂ ਹੁੰਦੀ ਪਰ ਅਜਮਾਇਸ਼ ਲਈ ਰਿਜਨਲ ਫਾਰਮੂਲਾ ਮੰਨ ਲਿਆ ਜਾਵੇ। ਸ੍ਰ: ਹੁਕਮ ਸਿੰਘ। ਸ੍ਰ: ਗਿਆਨ ਸਿੰਘ ਰਾੜੇਵਾਲੇ ਅਤੇ ਭਾਈ ਜੋਧ ਸਿੰਘ, ਆਦਿਕ ਆਗੂਆਂ ਨੇ ਭੀ ਇਸੇ ਤਰ੍ਹਾਂ ਦੇ ਵਿਚਾਰ ਪ੍ਰਗਟ ਕੀਤੇ। ਇਸ ਤਰ੍ਹਾਂ ਗਿਆਰਾਂ ਅਪਰੈਲ 1956 ਈ: ਨੂੰ ਸ਼੍ਰੋਮਣੀ ਅਕਾਲੀਦਲ ਦੇ ਜਰਨਲ ਇਜਲਾਸ ਨੇ ਰਿਜਨਲ ਫਾਰਮੂਲੇ ਦੀਆਂ ਸ਼ਰਤਾਂ ਅਨੁਸਾਰ, 'ਅਕਾਲੀ ਕਾਂਗਰਸ' ਸਮਝੌਤੇ ਨੂੰ ਪਰਵਾਨਗੀ ਦੇ ਦਿੱਤੀ।[1]

ਰਿਜਨਲ ਫਾਰਮੂਲੇ ਦੇ ਸਮਝੌਤੇ ਅਨੁਸਾਰ ਸ਼੍ਰੋਮਣੀ ਅਕਾਲੀ ਦਲ ਵੱਲੋਂ ਆਪਣੇ ਮੈਂਬਰਾਂ ਨੂੰ ਕਾਂਗਰਸ ਵਿੱਚ ਸ਼ਾਮਲ ਹੋਣ ਤੇ ਉਸਦੇ ਮੈਂਬਰ ਬਣਨ ਦੀ ਆਗਿਆ ਦੇ ਦਿੱਤੀ ਗਈ। ਇਸ ਫੈਸਲੇ ਨਾਲ ਅਕਾਲੀਦਲ ਦੇ ਬਹੁਤ ਸਾਰੇ ਮੈਂਬਰ ਕਾਂਗਰਸ ਪਾਰਟੀ ਵਿੱਚ ਸ਼ਾਮਲ ਹੋਕੇ ਇਸਦੇ ਮੈਂਬਰ ਬਣ ਗਏ। ਇਸ ਸਮਝੌਤੇ ਦੀ ਇੱਕ ਸ਼ਰਤ ਇਹ ਸੀ ਕਿ ਕਾਂਗਰਸ ਸਰਕਾਰ ਗੁਰਦੁਆਰਾ ਪ੍ਰਬੰਧ ਵਿੱਚ ਦਖਲ ਨਹੀਂ ਦੇਵੇਗੀ। ਪਰ ਪੰਜਾਬ ਸਰਕਾਰ ਨੇ ਗੁਰਦੁਆਰਾ ਐਕਟ ਵਿੱਚ ਤਰਮੀਮ ਕਰਕੇ ਇਹ ਅਧਿਕਾਰ ਆਪਣੇ ਹੱਥ ਲੈ ਲਿਆ ਸੀ ਕਿ ਗੁਰਦੁਆਰਾ ਜੁਡੀਸ਼ੀਅਲ ਕਮਿਸ਼ਨ ਦੇ ਕਿਸੇ ਮੈਂਬਰ ਨੂੰ ਸਰਕਾਰ ਬਿਨ੍ਹਾਂ ਕਾਰਨ ਦੱਸੇ, ਕਿਸੇ ਸਮੇਂ ਭੀ ਬਦਲ ਸਕਦੀ ਹੈ। ਇਸ ਸਮੇਂ ਸਰਕਾਰ ਨੇ ਜੁਡੀਸ਼ੀਅਲ ਕਮਿਸ਼ਨ ਦੇ ਪ੍ਰਧਾਨ ਸ੍ਰ: ਬੂਟਾ ਸਿੰਘ ਦੀ ਥਾਂ ਸ੍ਰ: ਸਰਦੂਲ ਸਿੰਘ ਵਕੀਲ ਨੂੰ ਕਮਿਸ਼ਨ ਦਾ ਪ੍ਰਧਾਨ ਨਾਮਜ਼ਦ ਕਰ ਦਿੱਤਾ ਸੀ। ਮਾਸਟਰ ਤਾਰਾ ਸਿੰਘ ਨੇ 24 ਅਪਰੈਲ 1957 ਈ: ਨੂੰ ਮੁੱਖ ਮੰਤਰੀ

---

1. 'ਮਾਸਟਰ ਤਾਰਾ ਸਿੰਘ -- ਜੀਵਨ ਸੰਘਰਸ਼ ਤੇ ਉਦੇਸ਼'

(ਪੰਨਾ 276 - 278)

ਪੰਜਾਬ ਦੇ ਨਾਂ ਲਿਖੀ ਆਪਣੀ ਚਿੱਠੀ ਵਿੱਚ ਲਿਖਿਆ, "ਕੇਂਦਰੀ ਸਰਕਾਰ ਨਾਲ ਸਮਝੌਤਾ ਹੋਇਆ ਸੀ ਕਿ ਸ੍ਰ: ਸਰਦੂਲ ਸਿੰਘ ਨੂੰ ਗੁਰਦੁਆਰਾ ਜੁਡੀਸ਼ੀਅਲ ਕਮਿਸ਼ਨ ਤੋਂ ਅਲਹਿਦਾ ਕਰ ਦਿੱਤਾ ਜਾਏਗਾ। ਇਹ ਇਕਰਾਰ ਪੂਰਾ ਨਹੀਂ ਹੋਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰ: ਸਰਦੂਲ ਸਿੰਘ ਵਿਰੁੱਧ ਕਈ ਇਲਜਾਮ ਲਾਕੇ ਸਰਕਾਰ ਪਾਸੋਂ ਇਨ੍ਹਾਂ ਇਲਜਾਮਾਂ ਦੀ ਪੜਤਾਲ ਕਰਨ ਵਾਸਤੇ ਮੰਗ ਕੀਤੀ ਸੀ ਪਰ ਹਾਲਾਂ ਤੱਕ ਸਰਕਾਰ ਨੇ ਇਸ ਸਬੰਧੀ ਕੋਈ ਪੜਤਾਲ ਨਹੀਂ ਕੀਤੀ। ਇਸ ਚਿੱਠੀ ਦੀਆਂ ਨਕਲਾਂ, ਪੰਡਤ ਨਹਿਰੂ, ਸਰਦਾਰ ਪਟੇਲ ਅਤੇ ਮੌਲਾਨਾ ਆਜਾਦ ਨੂੰ ਭੀ ਭੇਜੀਆਂ ਗਈਆਂ।[1]

1957 ਈ: ਦੇ ਆਰੰਭ ਵਿੱਚ ਪੰਜਾਬ ਵਿਧਾਨ ਸਭਾ ਅਤੇ ਲੋਕ ਸਭਾ ਲਈ ਚੋਣਾਂ ਹੋਈਆਂ। ਰਿਜਨਲ ਫਾਰਮੂਲੇ ਅਨੁਸਾਰ ਹੋਏ ਸਮਝੌਤੇ ਦੇ ਤਹਿਤ, ਬਹੁਤ ਸਾਰੇ ਅਕਾਲੀਆਂ ਨੇ ਕਾਂਗਰਸ ਟਿਕਟ ਪਰਾਪਤ ਕਰਨ ਲਈ ਦਰਖਾਸਤਾਂ ਦਿੱਤੀਆਂ। ਕਾਂਗਰਸ ਨੇ ਕੁਲ ਪੱਚੀ ਤੀਹ ਕੁ ਅਕਾਲੀਆਂ ਨੂੰ ਕਾਂਗਰਸ ਦੀਆਂ ਟਿਕਟਾਂ ਦਿੱਤੀਆਂ। ਮਾਸਟਰ ਜੀ ਦਾ ਕਹਿਣਾ ਸੀ ਕਿ ਇਨ੍ਹਾਂ ਟਿਕਟਾਂ ਦੀ ਵੰਡ ਵਿੱਚ ਭੀ ਕਾਂਗਰਸ ਨੇ ਅਕਾਲੀਆਂ ਨਾਲ ਕੀਤੇ ਇਕਰਾਰ ਪੂਰੇ ਨਹੀਂ ਕੀਤੇ। ਇਸ ਲਈ ਮਾਸਟਰ ਜੀ ਨੇ ਕਈ ਥਾਵਾਂ ਤੇ ਕਾਂਗਰਸੀ ਉਮੀਦਵਾਰਾਂ ਦੇ ਮੁਕਾਬਲੇ ਤੇ ਅਕਾਲੀ ਉਮੀਦਵਾਰ ਖੜ੍ਹੇ ਕਰ ਦਿੱਤੇ। ਇਸ ਤਰ੍ਹਾਂ ਇਨ੍ਹਾਂ ਚੋਣਾਂ ਵਿੱਚ ਮਾਸਟਰ ਜੀ ਨੇ ਕਈ ਹਲਕਿਆਂ ਵਿੱਚ ਕਾਂਗਰਸੀ ਉਮੀਦਵਾਰਾਂ ਦੀ ਹਮਾਇਤ ਕੀਤੀ ਅਤੇ ਕਈ ਹਲਕਿਆਂ ਵਿੱਚ ਕਾਂਗਰਸੀ ਉਮੀਦਵਾਰਾਂ ਦਾ ਵਿਰੋਧ ਕੀਤਾ। ਪੰਜਾਬ ਵਿਧਾਨ ਸਭਾ ਵਿੱਚ ਕਾਂਗਰਸ ਦਾ ਸਪਸ਼ਟ ਬਹੁਮਤ ਆਇਆ ਤੇ ਸ੍ਰ: ਪ੍ਰਤਾਪ ਸਿੰਘ ਕੈਰੋਂ ਪੰਜਾਬ ਦਾ ਮੁੱਖ ਮੰਤਰੀ ਬਣਿਆ। ਇਸ ਮੰਤਰੀ ਮੰਡਲ ਵਿੱਚ ਗਿਆਨੀ ਕਰਤਾਰ ਸਿੰਘ ਅਤੇ ਸ੍ਰ: ਗਿਆਨ ਸਿੰਘ ਰਾੜੇਵਾਲਾ ਭੀ ਸ਼ਾਮਲ ਕੀਤੇ ਗਏ। ਸ੍ਰ: ਹੁਕਮ ਸਿੰਘ ਨੂੰ ਲੋਕ ਸਭਾ ਦਾ ਡਿਪਟੀ ਸਪੀਕਰ ਬਣਾਇਆ ਗਿਆ। ਨਵੰਬਰ 1957 ਈ: ਵਿੱਚ ਰਿਜਨਲ ਕਮੇਟੀਆਂ ਬਣਾਈਆਂ ਗਈਆਂ ਇਨ੍ਹਾਂ ਕਮੇਟੀਆਂ ਨੂੰ ਕੋਈ ਵਿਸ਼ੇਸ਼ ਅਖਤਿਆਰ ਜਾਂ ਅਧਿਕਾਰ ਨਾਂ ਦਿੱਤਾ ਗਿਆ ਤੇ ਕਮੇਟੀਆਂ ਇੱਕ ਬੇਜਾਨ ਖਿਲੌਣਾ ਬਣਕੇ ਰਹਿ ਗਈਆਂ। ਮਾਸਟਰ ਜੀ ਨੇ ਐਲਾਨ ਕੀਤਾ ਕਿ ਸਰਕਾਰ ਨੇ ਰਿਜਨਲ ਫਾਰਮੂਲੇ ਵਾਲਾ ਸਮਝੌਤਾ ਖਤਮ ਕਰ ਦਿੱਤਾ ਹੈ ਅਸੀਂ ਹੁਣ ਪੰਜਾਬੀ ਸੂਬੇ ਲਈ ਲੜਾਂ ਗੇ।[2]

---

1. 'ਮਾਸਟਰ ਤਾਰਾ ਸਿੰਘ -- ਜੀਵਨ ਸੰਘਰਸ਼ ਤੇ ਉਦੇਸ਼'
(ਪੰਨਾ 283 - 284)

2. 'ਮਾਸਟਰ ਤਾਰਾ ਸਿੰਘ -- ਜੀਵਨ ਸੰਘਰਸ਼ ਅਤੇ ਉਦੇਸ਼'
(ਪੰਨਾ 286)

1958 ਈ: ਵਿੱਚ ਮਾਸਟਰ ਤਾਰਾ ਸਿੰਘ ਮੁੜ ਸ਼੍ਰੋਮਣੀ ਅਕਾਲੀਦਲ ਦੇ ਪ੍ਰਧਾਨ ਚੁਣੇ ਗਏ। ਸ੍ਰ: ਹੁਕਮ ਸਿੰਘ, ਗਿਆਨੀ ਕਰਤਾਰ ਸਿੰਘ, ਸ੍ਰ: ਗਿਆਨ ਸਿੰਘ ਰਾੜੇਵਾਲਾ ਅਤੇ ਹੋਰ ਬਹੁਤ ਸਾਰੇ ਅਕਾਲੀ ਵਿਧਾਇਕਾਂ ਨੇ ਕਾਂਗਰਸ ਦਾ ਸਾਥ ਛੱਡਕੇ ਮੁੜ ਸ਼੍ਰੋਮਣੀ ਅਕਾਲੀਦਲ ਵਿੱਚ ਆਉਣ ਤੋਂ ਇਨਕਾਰ ਕਰ ਦਿੱਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਦੀ ਸਾਲਾਨਾ ਚੋਣ ਕਰਨ ਵਾਸਤੇ, ਕਮੇਟੀ ਦਾ ਇਜਲਾਸ 16 ਨਵੰਬਰ 1958 ਈ: ਨੂੰ ਤੇਜਾ ਸਿੰਘ ਸਮੁੰਦਰੀ ਹਾਲ ਅੰਮ੍ਰਿਤਸਰ ਵਿਖੇ ਹੋਇਆ। ਇਸ ਇਜਲਾਸ ਵਿੱਚ ਕਮੇਟੀ ਦੀ ਪ੍ਰਧਾਨਗੀ ਵਾਸਤੇ ਮਾਸਟਰ ਤਾਰਾ ਸਿੰਘ ਦਾ ਨਾਮ ਪੇਸ਼ ਹੋਇਆ। ਗਿਆਨੀ ਕਰਤਾਰ ਸਿੰਘ ਅਤੇ ਉਸਦੇ ਹਮਾਇਤੀਆਂ ਵੱਲੋਂ ਸ੍ਰ: ਪ੍ਰੇਮ ਸਿੰਘ ਲਾਲਪੁਰਾ ਦਾ ਨਾਮ ਪ੍ਰਧਾਨਗੀ ਲਈ ਪੇਸ਼ ਹੋਇਆ। ਮਾਸਟਰ ਜੀ ਹਾਰ ਗਏ ਅਤੇ ਸ੍ਰ: ਪ੍ਰੇਮ ਸਿੰਘ ਲਾਲਪੁਰਾ ਤਿੰਨ ਵੋਟਾਂ ਦੇ ਵਾਧੇ ਨਾਲ ਜਿੱਤ ਗਿਆ। ਸ਼੍ਰੋਮਣੀ ਕਮੇਟੀ ਦੇ ਸਾਰੇ ਆਜ਼ਾਦ ਅਤੇ ਕਮਿਊਨਿਸਟ ਮੈਂਬਰਾਂ ਨੇ ਸ੍ਰ: ਪ੍ਰੇਮ ਸਿੰਘ ਲਾਲਪੁਰਾ ਦੇ ਹੱਕ ਵਿੱਚ ਵੋਟ ਪਾਏ।[1]

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕੁੱਲ 151 ਮੈਂਬਰ ਸਨ। ਨਿਯਮਾਂ ਮੁਤਾਬਕ ਚੋਣ ਤੋਂ ਤਿੰਨ ਮਹੀਨੇ ਬਾਅਦ ਪ੍ਰਧਾਨ ਦੇ ਵਿਰੁੱਧ ਬੇਪ੍ਰਤੀਤੀ ਦਾ ਮਤਾ ਪੇਸ਼ ਹੋ ਸਕਦਾ ਸੀ। ਖਿਆਲ ਇਹ ਸੀ ਕਿ ਬੇਪ੍ਰਤੀਤੀ ਦਾ ਮਤਾ ਪੇਸ਼ ਹੋਵੇਗਾ ਅਤੇ ਕਮਿਊਨਿਸਟ ਮੈਂਬਰ ਗਿਆਨੀ ਕਰਤਾਰ ਸਿੰਘ ਦੀ ਸਰਕਾਰੀ ਪਾਰਟੀ ਦੇ ਖਿਲਾਫ ਵੋਟ ਕਰਕੇ ਮਾਸਟਰ ਜੀ ਨੂੰ ਮੁੜ ਪ੍ਰਧਾਨ ਬਣਾ ਦੇਵਣਗੇ। ਇਸ ਗਲ ਨੂੰ ਰੋਕਣ ਲਈ ਅਤੇ ਸਰਕਾਰੀ ਧੜੇ ਨੂੰ ਮਜ਼ਬੂਤ ਕਰਨ ਲਈ, ਪੰਜਾਬ ਸਰਕਾਰ ਨੇ ਗੁਰਦੁਆਰਾ ਕਾਨੂੰਨ ਵਿੱਚ ਤਰਮੀਮ ਕਰਕੇ 54 ਮੈਂਬਰ ਪੈਪਸੂ ਦੇ ਇਲਾਕਿਆਂ ਵਿੱਚੋਂ ਪੰਚ, ਸਰਪੰਚਾ ਆਦਿ ਦੀਆਂ ਵੋਟਾਂ ਨਾਲ ਚੁਣਕੇ, ਸ਼੍ਰੋਮਣੀ ਕਮੇਟੀ ਦੇ ਮੈਂਬਰ ਬਣਾ ਦਿੱਤੇ ਗਏ। ਮਾਸਟਰ ਤਾਰਾ ਸਿੰਘ ਇਸ ਧੱਕੇ ਵਿਰੁੱਧ ਰੋਸ ਵਜੋਂ 2 ਜਨਵਰੀ 1959 ਈ: ਨੂੰ ਪੰਡਿਤ ਨਹਿਰੂ ਮਿਲੇ, ਪਰ ਪੰਡਿਤ ਨਹਿਰੂ ਨੇ ਇਸ ਮੁਆਮਲੇ ਵਿੱਚ ਦਖਲ ਦੇਣ ਤੋਂ ਇਨਕਾਰ ਕਰ ਦਿੱਤਾ। ਸ਼੍ਰੋਮਣੀ ਅਕਾਲੀਦਲ ਵੱਲੋਂ, ਇਸ ਧੱਕੇ ਵਿਰੁੱਧ ਰੋਸ ਪ੍ਰਗਟ ਕਰਨ ਲਈ 15 ਮਾਰਚ 1959 ਈ: ਨੂੰ ਦਿੱਲੀ ਵਿਖੇ ਇੱਕ ਖਾਮੋਸ਼ ਜਲੂਸ ਕੱਢਣ ਦਾ ਐਲਾਨ ਕੀਤਾ ਗਿਆ।[2]

---

1. 'ਮਾਸਟਰ ਤਾਰਾ ਸਿੰਘ - ਜੀਵਨ ਸੰਘਰਸ਼ ਤੇ ਉਦੇਸ਼' (ਪੰਨਾ 287 - 288)
2. ਮਾਸਟਰ ਤਾਰਾ ਸਿੰਘ -- ਜੀਵਨ ਸੰਘਰਸ਼ ਤੇ ਉਦੇਸ਼ (ਪੰਨਾ 288)

13 ਮਾਰਚ 1959 ਈ: ਦੀ ਰਾਤ ਨੂੰ ਪੁਲਿਸ ਨੇ ਮਾਸਟਰ ਜੀ ਨੂੰ ਉਨ੍ਹਾਂ ਦੇ ਘਰੋਂ ਅੰਮ੍ਰਿਤਸਰ ਤੋਂ ਗਿਰਫਤਾਰ ਕਰਕੇ, ਧਰਮਸਾਲਾ ਜਿਹਲ ਵਿੱਚ ਨਜ਼ਰਬੰਦ ਕਰ ਦਿੱਤਾ। 15 ਮਾਰਚ ਨੂੰ ਸ੍ਰੋਮਣੀ ਅਕਾਲੀਦਲ ਵੱਲੋਂ ਦਿਲੀ ਵਿਖੇ ਖਾਮੋਸ਼ ਜਲੂਸ ਕੱਢਿਆ ਗਿਆ। ਲੱਖਾਂ ਲੋਕ ਇਸ ਜਲੂਸ ਵਿਚ ਸ਼ਾਮਲ ਹੋਏ। ਬਾਅਦ ਵਿਚ ਗੁਰਦੁਆਰਾ ਰਕਾਬ ਗੰਜ ਦੇ ਮੈਦਾਨ ਵਿਚ ਇੱਕ ਵੱਡੀ ਧਾਰਮਿਕ ਕਾਨਫਰੰਸ ਹੋਈ ਜਿਸ ਵਿੱਚ ਮਾਸਟਰ ਤਾਰਾ ਸਿੰਘ ਦੀ ਗਿਰਫਤਾਰੀ ਅਤੇ ਨਜ਼ਰਬੰਦੀ ਵਿਰੁੱਧ ਮਤਾ ਪਾਸ ਕੀਤਾ ਗਿਆ। ਧਰਮਸਾਲਾ ਜਿਹਲ ਤੋਂ 15 ਮਾਰਚ 1959 ਈ: ਨੂੰ ਮਾਸਟਰ ਤਾਰਾ ਸਿੰਘ ਨੇ ਇੱਕ ਪੱਤਰ ਪੰਡਿਤ ਨਹਿਰੂ ਦੇ ਨਾਂ ਲਿਖਿਆ, ਜਿਸ ਵਿੱਚ ਉਨ੍ਹਾਂ ਕਿਹਾ," ਪੰਜਾਬ ਸਰਕਾਰ ਤੇ ਪੰਜਾਬ ਕਾਂਗਰਸ ਦੀ ਪਾਰਲੀਮੈਂਟਰੀ ਪਾਰਟੀ ਜਾਣ ਬੁੱਝ ਕੇ, ਸਰਕਾਰ ਪੱਖੀ ਧੜੇ ਦਾ ਸ੍ਰੋਮਣੀ ਕਮੇਟੀ ਤੇ ਕਬਜਾ ਕਾਇਮ ਰੱਖਣ ਤੇ ਸਰਕਾਰ ਪੱਖੀ ਪਾਰਟੀ ਨੂੰ ਸਾਡੇ ਵੱਲੋਂ ਆ ਰਹੇ ਬੇਪ੍ਰਤੀਤੀ ਦੇ ਮਤੇ ਤੋਂ ਬਚਾਉਣ ਲਈ ਗੁਰਦੁਆਰਾ ਪ੍ਰਬੰਧ ਵਿੱਚ ਦਖਲ ਦੇ ਰਹੀ ਹੈ। ਇਸ ਕਰਕੇ ਮੈਂ ਅਰਜ ਕਰਦਾ ਹਾਂ ਕਿ ਤੁਸੀਂ ਹੋਰ ਖਿਆਲਾਂ ਤੋਂ ਉੱਚੇ ਉਠ ਕੇ, ਇਸ ਸੁਆਲ ਦਾ ਸਾਲਸੀ ਫੈਸਲਾ ਕਰਵਾਓ।[1]

" ਸਾਲਸੀ ਕਰਨ ਲਈ ਆਚਾਰਯ ਵਿਨੋਬਾ ਭਾਵੇ , ਸ੍ਰੀ ਰਾਜ ਗੋਪਾਲ ਆਚਾਰੀਆ ਤੇ ਸ੍ਰੀ ਜੈ ਪ੍ਰਕਾਸ਼ ਨਰੈਣ ਦੇ ਨਾਮ ਮੈਂ ਆਪਣੇ ਵੱਲੋਂ ਤਜਵੀਜ ਕਰਦਾ ਹਾਂ। ਜੇ ਤੁਸੀਂ ਇਨ੍ਹਾਂ ਨੇਕ ਪੁਰਸ਼ਾਂ ਵਿੱਚੋਂ ਕਿਸੇ ਦੀ ਵੀ ਸਾਲਸੀ ਨਹੀਂ ਮੰਨਦੇ, ਉਸ ਸੂਰਤ ਵਿਚ ਮੈਂ ਆਪਣੀ ਇੱਜਤ ਨੂੰ ਬਹਾਲ ਕਰਨ ਅਤੇ ਘਟਗਿਣਤੀਆਂ ਦੇ ਧਾਰਮਿਕ ਮਸਲਿਆਂ ਵਿੱਚ ਰਾਜਸੀ ਤਾਕਤ ਵਾਲਿਆਂ ਦਾ ਦਿੱਤਾ ਜਾਂਦਾ ਦਖਲ ਰੋਕਣ ਲਈ 23 ਮਾਰਚ ਤੋਂ ਆਪਣਾ ਮਰਨ ਵਰਤ ਸ਼ੁਰੂ ਕਰਾਂਗਾ, ਜੇ ਉਦੋਂ ਤੱਕ ਮੈਨੂੰ ਕੋਈ ਤਸੱਲੀ ਬਖਸ਼ ਉੱਤਰ ਨਾਂ ਮਿਲਿਆ"। ਇਸ ਤੋਂ ਥੋੜੇ ਦਿਨ ਬਾਅਦ ਹੀ ਮਾਸਟਰ ਜੀ ਨੂੰ ਰਿਹਾ ਕਰ ਦਿੱਤਾ ਗਿਆ ਤੇ ਮਾਸਟਰ ਜੀ ਬਾਰਾਂ ਅਪਰੈਲ 1959 ਈ: ਨੂੰ ਦਿੱਲੀ ਜਾਕੇ ਪੰਡਿਤ ਨਹਿਰੂ ਨੂੰ ਮਿਲੇ। ਦੋਹਾਂ ਦੀ ਮੁਲਾਕਾਤ ਦਾ ਨਤੀਜਾ ਨੇਹਿਰੂ ਤਾਰਾ ਸਿੰਘ ਪੈਕਟ ਦੇ ਰੂਪ ਵਿੱਚ ਨਿਕਲਿਆ। ਇਸ ਫੈਸਲੇ ਅਨੁਸਾਰ ਪੰਡਿਤ ਨਹਿਰੂ ਨੇ ਮਾਸਟਰ ਜੀ ਨੂੰ ਆਪਣੀ ਸਰਕਾਰ ਵੱਲੋਂ ਗੁਰਦੁਆਰਾ ਪ੍ਰਬੰਧ ਵਿੱਚ ਦਖਲ ਨਾ ਦੇਣ ਦਾ ਭਰੋਸਾ ਦੁਆਇਆ।[2]

---

1. ' ਮਾਸਟਰ ਤਾਰਾ ਸਿੰਘ-- ਜੀਵਨ ਸੰਘਰਸ਼ ਤੇ ਉਦੇਸ਼ '
(ਪੰਨਾ 289 - 290 )
2. ' ਮਾਸਟਰ ਤਾਰਾ ਸਿੰਘ-- ਜੀਵਨ ਸੰਘਰਸ਼ ਤੇ ਉਦੇਸ਼ '
(ਪੰਨਾ 290 - 291 )

ਕਾਂਡ ਛੇਵਾਂ :- ਨਹਿਰੂ ਤਾਰਾ ਸਿੰਘ ਪੈਕਟ॥

ਲੇਖਕ:- ਜਗਜੀਤ ਸਿੰਘ ਅੈਲਖ (ਐਮ. ਏ.)

*****

ਨਹਿਰੂ ਤਾਰਾ ਸਿੰਘ ਪੈਕਟ ਅਨੁਸਾਰ ਮੰਨਿਆ ਗਿਆ ਸੀ ਕਿ ਸਰਕਾਰ ਸਿੱਖਾਂ ਦੇ ਧਾਰਮਿਕ ਮੁਆਮਲਿਆਂ ਵਿੱਚ ਦਖਲ ਨਹੀਂ ਦੇਵੇਗੀ, ਕਈ ਸ਼ਕਾਇਤਾਂ ਸਨ ਜਿਵੇਂ ਕਿ ਸਰਕਾਰ ਗੁਰਦੁਆਰਿਆਂ ਦੇ ਪ੍ਰਬੰਧ ਵਿੱਚ ਦਖਲ ਦੇਂਦੀ ਰਹੀ ਹੈ ਅਤੇ ਆਪਣੀ ਮਰਜੀ ਨਾਲ ਗੁਰਦੁਆਰਾ ਕਾਨੂੰਨ ਬਦਲਦੀ ਰਹੀ ਹੈ। ਇਸ ਲਈ ਕੋਈ ਮਸ਼ੀਨਰੀ ਹੋਂਦ ਵਿੱਚ ਲਿਆਂਦੀ ਜਾਏ ਜੋ ਵੇਖੇ ਕਿ ਗੁਰਦੁਆਰਿਆਂ ਦੇ ਪ੍ਰਬੰਧ ਵਿਚ ਸਰਕਾਰ ਦਖਲ ਨਾਂ ਦੇਣ ਉੱਤੇ ਪੂਰਾ ਅਮਲ ਕਰੇ ਅਤੇ ਸਰਕਾਰੀ ਦਖਲ ਦੀ ਸ਼ਕਾਇਤ ਉੱਤੇ ਵਿਚਾਰ ਕਰੇ। ਇਸ ਲਈ ਤਜਵੀਜ ਕੀਤੀ ਗਈ ਕਿ ਇਸ ਵਾਸਤੇ ਇੱਕ ਕਮੇਟੀ ਨੀਯਤ ਕੀਤੀ ਜਾਏ। ਇਸ ਕਮੇਟੀ ਦੇ ਦੋ ਮੈਂਬਰ ਮਾਸਟਰ ਤਾਰਾ ਸਿੰਘ ਪ੍ਰਧਾਨ ਸ੍ਰੋਮਣੀ ਅਕਾਲੀਦਲ ਨਾਮਜਦ ਕਰੇ ਅਤੇ ਦੋ ਮੈਂਬਰ ਪੰਜਾਬ ਸਰਕਾਰ ਨਾਮਜਦ ਕਰੇ। ਜਿਸ ਮਸਲੇ ਸਬੰਧੀ ਦੋਹਾਂ ਪਾਸਿਆਂ ਦੇ ਮੈਂਬਰ ਸਹਿਮਤ ਨਾ ਹੋਣ। ਉਹ ਮਸਲਾ ਪੰਜਾਬ ਦੇ ਗਵਰਨਰ ਨੂੰ ਮਸ਼ਵਰਾ ਦੇਣ ਲਈ ਭੇਜਿਆ ਜਾਵੇ।[1]

ਇਹ ਭੀ ਮੰਨਿਆ ਗਿਆ ਸੀ ਕਿ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਰਨਲ ਕਮੇਟੀ ਤੋਂ ਮਨਜੂਰੀ ਲੈਣ ਪਿਛੋਂ ਹੀ ਗੁਰਦੁਆਰਾ ਐਕਟ ਵਿੱਚ ਅੱਗੇ ਭਵਿੱਖ ਵਿੱਚ ਕੋਈ ਤਰਮੀਮ ਹੋਵੇ ਅਤੇ ਸ੍ਰੋਮਣੀ ਕਮੇਟੀ ਦੇ ਘੱਟੋ ਘੱਟ ਦੋ ਤਿਹਾਈ ਮੈਂਬਰਾਂ ਦੀ ਪਰਵਾਨਗੀ ਨਾਲ ਹੀ ਗੁਰਦੁਆਰਾ ਐਕਟ ਵਿਚ ਕੋਈ ਤਰਮੀਮ ਹੋਵੇ"। ਪਰ ਦੂਸਰੇ ਦਿਨ ਹੀ ਪੰਜਾਬ ਸਰਕਾਰ ਦੇ ਵਜੀਰ ਗਿਆਨੀ ਕਰਤਾਰ ਸਿੰਘ ਨੇ ਪੰਡਿਤ ਨਹਿਰੂ ਨਾਲ ਮੁਲਾਕਾਤ ਕਰਨ ਉਪ੍ਰੰਤ ਇਸ ਪੈਕਟ ਦੇ ਵਿਰੁੱਧ ਅਖਬਾਰਾਂ ਵਿੱਚ ਬਿਆਨ ਦਿੱਤਾ। ਫਿਰ ਭੀ ਇਸ ਪੈਕਟ ਦੇ ਅਨੁਸਾਰ ਚਾਰ ਮੈਂਬਰਾਂ ਦੀ ਇੱਕ ਕਮੇਟੀ ਬਣੀ। ਪੰਜਾਬ ਸਰਕਾਰ ਵੱਲੋਂ ਗਿਆਨੀ ਕਰਤਾਰ ਸਿੰਘ ਅਤੇ ਜਥੇਦਾਰ ਮੋਹਨ ਸਿੰਘ ਇਸ ਕਮੇਟੀ ਵਿੱਚ ਨਾਮਜਦ ਹੋਏ। ਸ੍ਰੋਮਣੀ ਅਕਾਲੀਦਲ ਵੱਲੋਂ ਸ੍ਰ: ਬੂਟਾ ਸਿੰਘ ਅਤੇ ਮਲਕ ਮੁਖਬੈਨ ਸਿੰਘ ਨਾਮਜਦ ਹੋਏ। ਇਸ ਕਮੇਟੀ ਨੇ ਕੋਈ ਕਾਰਵਾਈ ਨਾ ਕੀਤੀ ਸ੍ਰੋਮਣੀ ਅਕਾਲੀਦਲ ਵੱਲੋਂ, ਗੁਰਦੁਆਰਾ ਪਰਬੰਧ ਵਿੱਚ ਕਾਂਗਰਸ ਸਰਕਾਰ ਦੇ ਮੁਖੀਆਂ ਦੇ ਦਖਲ ਵਿਰੁੱਧ ਪ੍ਰਚਾਰ, ਪਹਿਲਾਂ ਵਾਂਗ ਹੀ ਜਾਰੀ ਰਿਹਾ। 27 ਅਗਸਤ 1959 ਈ: ਦੇ ਰੋਜ਼ਾਨਾ 'ਅਕਾਲੀ' ਵਿੱਚ ਮਾਸਟਰ ਤਾਰਾ ਸਿੰਘ ਨੇ ਆਪਣੇ ਇੱਕ ਲੇਖ ਵਿੱਚ ਲਿਖਿਆ ਹੈ ਕਿ:-[2]

---

1. 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼'
(ਪੰਨਾ 291)

2. 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼'
(ਪੰਨਾ 292)

" ਸਾਡੇ ਧਰਮ ਅਤੇ ਧਰਮ ਅਸਥਾਨਾਂ ਤੇ ਕਬਜਾ ਜਮਾਉਣ ਦੀ ਇਸ ਸਰਕਾਰ ਦੀ ਪੌਲਿਸੀ ਦੀ ਬਦਤਰੀਨ ਮਿਸਾਲ ਉਹ ਹਮਲੇ ਹਨ, ਜੋ ਗੁਰਦੁਆਰਾ ਸੀਸ ਗੰਜ ਦਿੱਲੀ ਤੇ ਹੋਏ ਹਨ। ਇਸ ਹਮਲੇ ਲਈ ਪੰਜਾਬ ਤੋਂ ਗੁੰਡੇ ਭਰਤੀ ਕੀਤੇ ਗਏ ਅਤੇ ਸੈਂਕੜੇ ਹਥਿਆਰਬੰਦ ਲੋਕਾਂ ਨੂੰ ਲਾਰੀਆਂ ਵਿੱਚ ਲੈਜਾਕੇ, ਗੁਰਦੁਆਰਾ ਸੀਸ ਗੰਜ ਤੇ ਦਿਨ ਦਿਹਾੜੇ ਹਮਲਾ ਕੀਤਾ ਗਿਆ। ਇਸ ਹਮਲੇ ਬਾਰੇ ਦਿੱਲੀ ਦੇ ਪੁਲਿਸ ਅਫਸਰਾਂ ਨੂੰ ਇਤਲਾਹ ਦਿੱਤੀ ਗਈ ਸੀ। ਪੁਲਿਸ ਮੌਕੇ ਤੇ ਮੌਜੂਦ ਸੀ, ਪ੍ਰੰਤੂ ਇਨ੍ਹਾਂ ਹਥਿਆਰਬੰਦ ਲੋਕਾਂ ਨੂੰ ਹਮਲਾ ਕਰਨ ਤੋਂ ਰੋਕਦੀ ਨਹੀਂ ਸੀ। ਜਿਨ੍ਹਾਂ ਲੋਕਾਂ ਨੇ ਗੁਰਦੁਆਰੇ ਦੇ ਅੰਦਰੋਂ ਇਸ ਹਮਲੇ ਦਾ ਵਿਰੋਧ ਕੀਤਾ। ਉਨ੍ਹਾਂ ਨੂੰ ਭੀ ਗਿਰਫਤਾਰ ਕਰ ਲਿਆ ਗਿਆ। ਕੁਝ ਦਿਨ ਪਿਛੋਂ ਸਾਰੇ ਨਜ਼ਰਬੰਦ ਰਿਹਾ ਕਰ ਦਿੱਤੇ ਗਏ। ਕੀ ਪੰਜਾਬ ਸਰਕਾਰ ਦਾ ਕੋਈ ਵਜੀਰ ਅਜਿਹੀ ਕਾਨੂੰਨਗਰਦੀ ਤੇ ਧੱਕੇਸ਼ਾਹੀ ਕਿਸੇ ਵੱਡੇ ਬਾਰਸੂਖ ਅਤੇ ਤਾਕਤਵਰ ਆਗੂ ਦੀ ਹੌਸਲਾ ਅਫਜਾਈ ਬਿਨ੍ਹਾਂ ਕਰ ਸਕਦਾ ਹੈ?[1]

" ਹੁਣ ਤਾਂ ਇਨ੍ਹਾਂ ਸਾਲਸਾਂ ( ਸ੍ਰ: ਬਲਦੇਵ ਸਿੰਘ ਅਤੇ ਗਿਆਨੀ ਗੁਰਮੁੱਖ ਸਿੰਘ ਮੁਸਾਫਰ) ਨੇ ਭੀ ਆਪਣੇ ਫੈਸਲੇ ਵਿੱਚ ਇਨ੍ਹਾਂ ਹਮਲਾ ਕਰਨ ਤੇ ਕਰਵਾਉਣ ਵਾਲਿਆਂ ਤੇ ਲਾਹਣਤ ਪਾ ਦਿੱਤੀ ਹੈ। ਪ੍ਰੰਤੂ ਸਰਕਾਰ ਨੇ ਹਮਲਾ ਕਰਨ ਵਾਲੇ ਵਜੀਰ ਵਿਰੁੱਧ ਹੁਣ ਤੱਕ ਕੋਈ ਐਕਸ਼ਨ ਨਹੀਂ ਲਿਆ ਅਜੇਹੀ ਕਾਨੂੰਨਗਰਦੀ ਅਤੇ ਗੁਰਦੁਆਰੇ ਦੀ ਤੌਹੀਨ ਇਸ ਤੋਂ ਪਹਿਲਾਂ ਅੰਗਰੇਜ ਰਾਜ ਵਿੱਚ ਕਦੇ ਨਹੀਂ ਹੋਈ। ਮੈਨੂੰ ਅਫਸੋਸ ਤਾਂ ਇਸ ਗੱਲਦਾ ਹੈ ਕਿ ਸ੍ਰ: ਹੁਕਮ ਸਿੰਘ ਜੀ ਜਾਂ ਹੋਰ ਸੱਜਣਾਂ ਨੇ ਜੋ ਸਮੇਂ ਸਮੇਂ ਆਪਣੀ ਨਿਰਪੱਖਤਾ ਦਾ ਢੰਡੋਰਾ ਪਿੱਟਣ ਲਈ ਤਿਆਰ ਰਹਿੰਦੇ ਹਨ। ਅਜਿਹੇ ਹਮਲਿਆਂ ਦੀ ਕਦੀ ਨਖੇਧੀ ਨਹੀਂ ਕੀਤੀ। ਜੇਕਰ ਇਨ੍ਹਾਂ ਵਿੱਚੋਂ ਕਦੇ ਕਿਸੇ ਨੇ ਕੁਝ ਕਿਹਾ ਭੀ ਹੈ ਤਾਂ ਕੇਵਲ ਇਤਨਾਂ ਕਿ ਇਹ ਵਾਕਿਆਤ ਅਫਸੋਸ਼ ਨਾਕ ਹਨ। ਇਹ ਕਿਸੇ ਨੇ ਨਹੀਂ ਕਿਹਾ ਕਿ ਇਨ੍ਹਾਂ ਵਾਕਿਆਤ ਦੀ ਜਿੰਮੇਵਾਰੀ ਗਿਆਨੀ ਕਰਤਾਰ ਸਿੰਘ ਤੇ ਸ਼੍ਰੋਮਣੀ ਕਮੇਟੀ ਦੇ ਉਨ੍ਹਾਂ ਅਹੁਦੇਦਾਰਾਂ ਤੇ ਹੈ ਜਿੰਨਾਂ ਨੇ ਇਹ ਹਮਲੇ ਕੀਤੇ। ਇਹ ਕਹਿਣ ਦੀ ਤਾਂ ਕਿਸੇ ਦੀ ਜੁਰਅਤ ਹੀ ਨਹੀਂ ਹੋ ਸਕਦੀ ਕਿ ਅਜਿਹੇ ਹਮਲੇ ਸਰਕਾਰ ਹਿੰਦ ਦੀ ਸਹਾਇਤਾ ਤੇ ਸ਼ਹਿ ਬਿਨ੍ਹਾਂ ਨਹੀਂ ਹੋ ਸਕਦੇ।[2]

---

1. 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼'
(ਪੰਨਾ 292 - 293)

2. 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼'
(ਪੰਨਾ 293)

ਕਾਂਡ ਸੱਤਵਾਂ :- 1960 ਈ: ਦਾ ਪੰਜਾਬੀ ਸੂਬਾ ਮੋਰਚਾ॥

ਲੇਖਕ:- ਜਗਜੀਤ ਸਿੰਘ ਐਲਖ (ਐਮ. ਏ.)

******

17 ਜਨਵਰੀ 1960 ਈ: ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਆਮ ਚੋਣਾਂ ਹੋਈਆਂ ਸ਼੍ਰੋਮਣੀ ਅਕਾਲੀਦਲ ਨੇ 140 ਸੀਟਾਂ ਵਿੱਚੋਂ 136 ਸੀਟਾਂ ਪ੍ਰਾਪਤ ਕੀਤੀਆਂ। ਸਰਕਾਰ ਪੱਖੀ ਸਿੱਖ ਆਗੂਆਂ ਦੇ ਸਾਧ ਸੰਗਤ ਬੋਰਡ ਨੂੰ ਕੇਵਲ ਚਾਰ ਸੀਟਾਂ ਪ੍ਰਾਪਤ ਹੋਈਆਂ। ਇਸ ਜਿੱਤ ਪਿਛੋਂ ਸ਼੍ਰੋਮਣੀ ਅਕਾਲੀਦਲ ਨੇ ਆਪਣੀ ਮੰਗ 'ਪੰਜਾਬੀ ਸੂਬੇ' ਵੱਲ ਧਿਆਨ ਦਿੱਤਾ। ਕਿਉਂਕਿ ਇਹ ਚੋਣ ਤਾਂ ਲੜੀ ਹੀ ਪੰਜਾਬੀ ਸੂਬੇ ਦੇ ਸੁਆਲ ਤੇ ਗਈ ਸੀ। ਭਾਂਵੇਂ ਮਾਸਟਰ ਤਾਰਾ ਸਿੰਘ ਜੀ ਸਰਬਸੰਮਤੀ ਨਾਲ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਚੁਣੇ ਗਏ ਸਨ ਪਰ ਆਪਨੇ ਛੇਤੀ ਹੀ ਇਸ ਪਦ ਤੋਂ ਅਸਤੀਫਾ ਦੇ ਦਿੱਤਾ ਤਾਂ ਜੋ ਆਪ ਵਧੇਰੇ ਸਮਾਂ ਪੰਜਾਬੀ ਸੂਬਾ ਅੰਦੋਲਨ ਨੂੰ ਦੇ ਸਕਣ। ਸ਼੍ਰੋਮਣੀ ਅਕਾਲੀ ਦਲ ਵੱਲੋਂ 22 ਮਈ 1960 ਈ: ਨੂੰ ਅੰਮ੍ਰਿਤਸਰ ਵਿਖੇ ਇੱਕ ਪੰਜਾਬੀ ਸੂਬਾ ਕਨਵੈਨਸ਼ਨ ਬੁਲਾਈ ਗਈ ਜੋ ਕਿ ਪ੍ਰਸਿੱਧ ਗਾਂਧੀਵਾਦੀ ਪੰਡਤ ਸੁੰਦਰ ਲਾਲ ਦੀ ਪਰਧਾਨਗੀ ਹੇਠ ਹੋਈ। ਇਸ ਕਨਵੈਨਸ਼ਨ ਦਾ ਉਦਘਾਟਨ ਇੱਕ ਹੋਰ ਪ੍ਰਸਿੱਧ ਦੇਸ਼ ਭਗਤ ਡਾਕਟਰ ਸੈਫੂਦੀਨ ਕਿਚਲੂ ਨੇ ਕੀਤਾ। ਇਸ ਇੱਕਠ ਵਿੱਚ ਪੰਜਾਬੀ ਸੂਬੇ ਦੀਆਂ ਸਮਰਥਕ ਸਭ ਪਾਰਟੀਆਂ ਤੇ ਜਥੇਬੰਦੀਆਂ ਦੇ ਪ੍ਰਤਿਨਿਧਾਂ ਨੇ ਭਾਗ ਲਿਆ। ਇਸ ਇੱਕਤਰਤਾ ਵਿਚ ਸਰਬਸੰਮਤੀ ਨਾਲ ਮਤਾ ਪਾਸ ਕੀਤਾ ਗਿਆ ਕਿ ਭਾਸ਼ਾ ਦੇ ਆਧਾਰ ਤੇ ਪੰਜਾਬੀ ਸੂਬਾ ਛੇਤੀ ਤੋਂ ਛੇਤੀ ਬਣਾਇਆ ਜਾਏ।[1]

ਇਸ ਸਮੇਂ ਹੀ ਸ਼੍ਰੋਮਣੀ ਅਕਾਲੀਦਲ ਨੇ ਪੰਜਾਬੀ ਸੂਬੇ ਦੀ ਮੰਗ ਮਨਵਾਉਣ ਲਈ ਜਬਰਦਸਤ ਐਜੀਟੇਸ਼ਨ ਕਰਨ ਦਾ ਪ੍ਰੋਗਰਾਮ ਬਣਾਇਆ 29 ਮਈ 1960 ਈ: ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਗੁਰਪੁਰਬ ਸੀ ਉਸ ਦਿਨ ਸ਼੍ਰੋਮਣੀ ਅਕਾਲੀ ਦਲ ਵੱਲੋਂ ਇੱਕ ਸ਼ਹੀਦੀ ਜਥਾ ਪੰਜਾਬ ਸੂਬੇ ਦੀ ਮੰਗ ਦੇ ਹੱਕ ਵਿੱਚ ਪ੍ਰਚਾਰ ਅਤੇ ਐਜੀਟੇਸ਼ਨ ਕਰਨ ਦੇ ਆਸ਼ੇ ਨਾਲ ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਤੋਂ ਤੁਰਨਾਂ ਸੀ ਇਸ ਜਥੇ ਨੇ ਅਨੇਕ ਰਸਤੇ ਵਿੱਚ ਪੰਜਾਬ ਦੇ ਵੱਡੇ ਵੱਡੇ ਇਤਿਹਾਸਕ ਗੁਰਦੁਆਰਿਆਂ ਵਿੱਚੋਂ ਦੀ ਹੁੰਦੇ ਹੋਏ, 12 ਜੂਨ 1960 ਈ: ਨੂੰ ਗੁਰੂ ਤੇਗਬਹਾਦਰ ਜੀ

---

1. ਪ੍ਰੋ: ਕੁਲਬੀਰ ਸਿੰਘ 'ਸਰਦਾਰ' (ਪੰਨਾ 185) ਅਤੇ ਜਸਵੰਤ ਸਿੰਘ ਸੰਪਾਦਕ 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼' (ਪੰਨਾ 295)

ਦੇ ਸ਼ਹੀਦੀ ਅਸਥਾਨ, ਗੁਰਦੁਆਰਾ ਸ਼ੀਸ਼ ਗੰਜ ਦਿੱਲੀ ਵਿਖੇ ਪੁੱਜਣਾ ਸੀ। ਇਸ ਤੋਂ ਬਾਅਦ ਸ਼੍ਰੋਮਣੀ ਅਕਾਲੀਦਲ ਵੱਲੋਂ ਦਿੱਲੀ ਵਿਖੇ ਪੰਜਾਬੀ ਸੂਬੇ ਦੀ ਮੰਗ ਦੇ ਹੱਕ ਵਿੱਚ ਸ਼ਾਂਤਮਈ ਜਲੂਸ ਕੱਢਿਆ ਜਾਣਾ ਸੀ। ਅਤੇ ਕਾਨਫਰੰਸ ਕੀਤੀ ਜਾਣੀ ਸੀ। ਇਸ ਜਲੂਸ ਵਿੱਚ ਸ਼ਾਮਲ ਲੋਕਾਂ ਨੇ ਕੇਵਲ 'ਸਤਿਨਾਮ ਵਾਹਿਗੁਰੂ' ਹੀ ਕਹਿਣਾ ਸੀ ਤੇ ਉਹ ਭੀ ਹੌਲੀ ਮੱਧਮ ਆਵਾਜ਼ ਵਿੱਚ; ਕੋਈ ਨਾਹਰਾ ਨਹੀਂ ਸੀ ਲਾਉਣਾ। ਕਈ ਅਕਾਲੀ ਮੁਖੀਆਂ ਦੀ ਰਾਇ ਸੀ ਕਿ ਕਾਨਫਰੰਸ ਉਪ੍ਰੰਤ ਉਕਤ ਸ਼ਹੀਦੀ ਜਥਾ, ਪੰਡਿਤ ਨਹਿਰੂ ਦੀ ਕੋਠੀ ਜਾਕੇ ਆਪਣੀ ਮੰਗ (ਪੰਜਾਬੀ ਸੂਬੇ ਦੀ) ਪੇਸ਼ ਕਰੇ ਅਤੇ ਧਰਨਾ ਮਾਰੇ। ਜੇ ਪੁਲਿਸ ਰੋਕੇ ਜਾਂ ਅੱਗੇ ਨਾ ਜਾਣ ਦੇਵੇ ਤਾਂ ਇਹ ਜਥਾ ਗਿਰਫਤਾਰੀ ਦੇਵੇ ਤੇ ਅੱਗੋਂ ਗਿਰਫਤਾਰੀਆਂ ਦੇਣ ਦਾ ਸਿਲਸਲਾ ਸ਼ੁਰੂ ਕੀਤਾ ਜਾਵੇ। ਪਰ ਮਾਸਟਰ ਤਾਰਾ ਸਿੰਘ ਨੇ ਕਿਹਾ ਸਾਡੇ ਮੋਰਚੇ ਦਾ ਪ੍ਰੋਗਰਾਮ ਕਾਂਗਰਸ ਸਰਕਾਰ ਬਣਾਏਗੀ। ਗੱਲ ਇਸੇ ਤਰ੍ਹਾਂ ਹੋਈ।[1]

29 ਮਈ ਨੂੰ ਉਕਤ ਸ਼ਹੀਦੀ ਜਥਾ ਮਾਸਟਰ ਤਾਰਾ ਸਿੰਘ ਦੀ ਅਗਵਾਈ ਹੇਠ, ਸ੍ਰੀ ਅੰਮ੍ਰਿਤਸਰ ਤੋਂ ਤੁਰਨਾ ਸੀ। ਪੰਜਾਬ ਦੇ ਹੈਂਕੜਬਾਜ਼ ਮੁੱਖ ਮੰਤਰੀ ਸ੍ਰ: ਪ੍ਰਤਾਪ ਸਿੰਘ ਕੈਰੋਂ ਨੇ 24 ਅਤੇ 25 ਮਈ 1960 ਈ: ਦੀ ਵਿਚਕਾਰਲੀ ਰਾਤ ਨੂੰ ਮਾਸਟਰ ਤਾਰਾ ਸਿੰਘ ਅਤੇ ਸੈਂਕੜੇ ਹੋਰ ਅਕਾਲੀ ਵਰਕਰਾਂ ਤੇ ਮੁਖੀਆਂ ਨੂੰ ਗਿਰਫਤਾਰ ਕਰਵਾਕੇ ਜਿਹਲਾਂ ਵਿੱਚ ਨਜ਼ਰਬੰਦ ਕਰਵਾ ਦਿੱਤਾ। ਭਾਵੇਂ ਪਹਿਲਾਂ ਭੀ ਕਈ ਵਾਰ ਵੱਡੇ ਤਕੜੇ ਜਲੂਸ ਤੇ ਕਾਨਫਰੰਸਾਂ ਸ਼੍ਰੋਮਣੀ ਅਕਾਲੀਦਲ ਵੱਲੋਂ ਦਿੱਲੀ ਵਿਖੇ ਕੀਤੀਆਂ ਗਈਆਂ ਸਨ। ਪਰ ਇਹ ਪਹਿਲੀ ਵਾਰ ਸੀ ਕਿ ਸ਼੍ਰੋਮਣੀ ਅਕਾਲੀਦਲ ਵੱਲੋਂ ਜਲੂਸ ਵਿੱਚ ਸ਼ਾਮਲ ਹੋਣ ਵਾਲੇ ਲੋਕਾਂ ਨੂੰ ਇਹ ਹਦਾਇਤ ਕੀਤੀ ਗਈ ਸੀ ਕਿ ਇਸ ਜਲੂਸ ਵਿੱਚ ਕੋਈ ਨਾਹਰਾ ਨਾਂ ਲਾਇਆ ਜਾਵੇ ਸਗੋਂ 'ਸਤਿਨਾਮ ਵਾਹਿਗੁਰੂ' ਦਾ ਜਾਪ ਧੀਮੀ ਆਵਾਜ਼ ਵਿੱਚ ਕੀਤਾ ਜਾਵੇ। ਅਜਿਹੀ ਹਦਾਇਤ ਦਾ ਕਾਰਨ, ਮੁੱਖਮੰਤਰੀ ਕੈਰੋਂ ਦਾ ਖ਼ਰੂਦੀ ਸੁਭਾ ਅਤੇ ਉਨ੍ਹਾਂ ਦੇ ਹਮਾਇਤੀਆਂ ਵੱਲੋਂ ਕੀਤਾ ਜਾ ਰਿਹਾ ਇਹ ਪ੍ਰਚਾਰ ਸੀ ਕਿ ਦਿੱਲੀ ਪੁੱਜਣ ਵਾਲੇ ਸ਼ਹੀਦੀ ਜਥੇ ਦੇ ਪ੍ਰਚਾਰ ਕਰਨ ਨਾਲ ਪੰਜਾਬ ਅਤੇ ਦਿੱਲੀ ਵਿੱਚ ਫਸਾਦ ਹੋਣ ਦਾ ਖਤਰਾ ਹੈ। ਇਸ ਤੋਂ ਪਹਿਲਾਂ ਭੀ ਮੁੱਖ ਮੰਤਰੀ ਕੈਰੋਂ ਅਤੇ ਉਸਦੇ ਹਮਾਇਤੀਆਂ ਨੇ ਗੁਰਦੁਆਰਾ ਚੋਣਾਂ ਸਮੇਂ ਇਸ ਤਰ੍ਹਾਂ ਦਾ ਪ੍ਰਚਾਰ ਕੀਤਾ ਸੀ ਅਤੇ ਗੁਰਦੁਆਰਾ ਚੋਣਾਂ ਲਈ ਵੋਟਾਂ ਪੈਣ ਤੋਂ ਦੋ ਤਿੰਨ ਦਿਨ ਪਹਿਲਾਂ ਸ਼੍ਰੋਮਣੀ ਅਕਾਲੀਦਲ ਦੇ ਸਕੱਤਰ ਗਿਆਨੀ ਅਜਮੇਰ ਸਿੰਘ ਅਤੇ ਕੁਝ ਹੋਰ ਅਕਾਲੀ ਮੁਖੀਆਂ ਨੂੰ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣੇ ਆਦਿਕ ਥਾਵਾਂ ਤੋਂ ਗਿਰਫਤਾਰ ਕਰ ਲਿਆ ਸੀ।[2]

---

1. 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼'।
(ਪੰਨਾ 298 - 299)

2. 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼'।
(ਪੰਨਾ 299)

ਉਸ ਸਮੇਂ ਸ੍ਰੋਮਣੀ ਅਕਾਲੀਦਲ ਵੱਲੋਂ ਦਲ ਦੇ ਕਾਨੂੰਨੀ ਸਲਾਹਕਾਰ ਸ੍ਰ: ਹਰਬੰਸ ਸਿੰਘ ਗੁਜਰਾਲ, ਐਡਵੋਕੇਟ ਹਾਈਕੋਰਟ ਚੰਡੀਗੜ੍ਹ ਨੇ ਗਵਰਨਰ ਪੰਜਾਬ ਨੂੰ ਮਿਲਕੇ ਇਹ ਗਿਰਫਤਾਰੀਆਂ ਬੰਦ ਕਰਵਾਈਆਂ ਸਨ ਤੇ ਗਿਰਫਤਾਰ ਹੋਏ ਮੁੱਖੀਆਂ ਨੂੰ ਜਮਾਨਤਾਂ ਦੇ ਰਿਹਾ ਕਰਵਾਇਆ ਸੀ। ਇਸ ਤਰ੍ਹਾਂ ਮੁੱਖ ਮੰਤਰੀ ਨੇ ਇਹ ਗਿਰਫਤਾਰੀਆਂ ਕਰਵਾਕੇ ਸ੍ਰੋਮਣੀ ਅਕਾਲੀਦਲ ਤੇ ਦੂਸਰਾ ਵਾਰ ਕੀਤਾ ਸੀ ਗਿਰਫਤਾਰ ਤੇ ਨਜਰਬੰਦ ਹੋਣ ਤੋਂ ਪਹਿਲਾਂ ਮਾਸਟਰ ਤਾਰਾ ਸਿੰਘ, ਸੰਤ ਬਾਬਾ ਫਤਿਹ ਸਿੰਘ ਜੀ ਨੂੰ ਪੰਜਾਬੀ ਸੂਬੇ ਦੀ ਐਜੀਟੇਸ਼ਨ ਦਾ ਡਿਕਟੇਟਰ ਨੀਯਤ ਕਰ ਗਏ ਸਨ। ਕਾਂਗਰਸ ਸਰਕਾਰ ਦੀਆਂ ਅਣਗਿਣਤ ਰੋਕਾਂ ਦੇ ਬਾਵਜੂਦ 12 ਜੂਨ 1960 ਈ: ਨੂੰ ਸ੍ਰੋਮਣੀ ਅਕਾਲੀਦਲ ਵੱਲੋਂ ਇੱਕ ਸ਼ਾਂਤਮਈ ਮੁਜ਼ਾਹਰਾ ਕਰਨ ਦਾ ਯਤਨ ਕੀਤਾ ਗਿਆ। ਇਸ ਮੁਜ਼ਾਹਰੇ ਉੱਤੇ ਭੀ ਦਿੱਲੀ ਪੁਲਿਸ ਨੇ ਅੱਥਰੂ ਗੈਸ ਦੇ ਗੋਲੇ ਸੁੱਟੇ ਅਤੇ ਸਖਤ ਲਾਠੀਚਾਰਜ ਹੋਇਆ। ਸੈਂਕੜਿਆਂ ਦੀ ਗਿਣਤੀ ਵਿੱਚ ਸਿੰਘ ਜਖਮੀ ਹੋਏ। ਇਸ ਸਮੇਂ ਤੋਂ ਹੀ ਦਿੱਲੀ ਅਤੇ ਪੰਜਾਬ ਸਰਕਾਰ ਨੇ ਪੰਜਾਬੀ ਸੂਬਾ ਅੰਦੋਲਨ ਨੂੰ ਸਖਤੀ ਨਾਲ ਦਬਾਉਣ ਲਈ ਦਮਨ ਚੱਕਰ ਸ਼ੁਰੂ ਕਰਾ। ਹਰ ਥਾਂ ਦਫਾ 144 ਲਾਗੂ ਕਰ ਦਿੱਤਾ ਗਿਆ ਤੇ ਪੰਜਾਬੀ ਸੂਬਾ ਅੰਦੋਲਨ ਦੇ ਸਮਰਥਕ ਅਕਾਲੀ ਮੁਖੀਆਂ ਤੇ ਕਾਰਕੁਨਾਂ ਦੀਆਂ ਵੱਡੀ ਪੱਧਰ ਤੇ ਗਿਰਫਤਾਰੀਆਂ ਹੋਈਆਂ।[1]

ਇਨ੍ਹਾਂ ਦਿਨਾਂ ਵਿੱਚ ਪੰਜਾਬ ਕਾਂਗਰਸ ਦੇ ਪ੍ਰਧਾਨ ਸ੍ਰ: ਦਰਬਾਰਾ ਸਿੰਘ (ਨੂਰਮਹਿਲ) ਨੇ ਮਾਸਟਰ ਤਾਰਾ ਸਿੰਘ ਤੇ ਇਲਜਾਮ ਲਾਇਆ ਕਿ ਮਾਸਟਰ ਜੀ ਨੇ ਪਾਕਿਸਤਾਨ ਦੇ ਪ੍ਰਧਾਨ ਜਰਨਲ ਅਯੂਬ ਖਾਂ ਨਾਲ ਮਿਲਕੇ, ਪਾਕਿਸਤਾਨ ਵਿੱਚ ਅਕਾਲੀਆਂ ਨੂੰ ਗੁਰੀਲਾ ਲੜਾਈ ਦੀ ਟ੍ਰੇਨਿੰਗ ਦੇਣ ਦਾ ਪ੍ਰੋਗਰਾਮ ਬਣਾਇਆ ਹੈ। ਪੰਜਾਬ ਦੇ ਮੁੱਖ ਮੰਤਰੀ ਕੈਰੋਂ ਨੇ ਇਲਜਾਮ ਲਾਇਆ ਕਿ ਕੁਝ ਸਮਾਂ ਪਹਿਲਾਂ ਮਾਸਟਰ ਜੀ ਨੇ ਪਾਕਿਸਤਾਨ ਜਾ ਕੇ ਇਹ ਪ੍ਰਚਾਰ ਕੀਤਾ ਕਿ ਭਾਰਤ ਵਿੱਚ ਸਿੱਖਾਂ ਨਾਲ ਬਦਸਲੂਕੀ ਹੋ ਰਹੀ ਹੈ ਅਤੇ ਮਾਸਟਰ ਜੀ ਪਾਕਿਸਤਾਨ ਨਾਲ ਸਾਜਬਾਜ ਕਰਕੇ, ਪਾਕਿਸਤਾਨ ਦੀ ਖੁਫਿਅਤੇ ਸਹਾਇਤਾ ਨਾਲ ਪੰਜਾਬੀ ਸੂਬੇ ਲਈ ਅੰਦੋਲਨ ਕਰ ਰਹੇ ਹਨ। ਪੰਜਾਬ ਸਰਕਾਰ ਦੇ ਕੁਝ ਹੋਰ ਮੁਖੀਆਂ ਨੇ ਇਹ ਇਲਜਾਮ ਲਾਇਆ ਕਿ ਮਾਸਟਰ ਤਾਰਾ ਸਿੰਘ ਨੇ 'ਬੀਰ ਖਾਲਸਾ ਦਲ' ਦੇ ਨੌਜੁਆਨਾਂ ਨੂੰ ਲੋੜ ਪੈਣ ਤੇ ਹਿੰਸਕ ਕਾਰਵਾਈਆਂ ਕਰਨ ਦੇ ਆਦੇਸ਼ ਦਿੱਤੇ ਹਨ। ਮਾਸਟਰ ਜੀ ਨੇ ਇਨ੍ਹਾਂ ਸਾਰੇ ਗਲਤ ਅਤੇ ਮਨ ਘੜਤ ਇਲਜਾਮਾਂ ਦੀ ਤਰਦੀਦ ਕੀਤੀ।[2]

---

1. ਪ੍ਰੋ: ਕੁਲਬੀਰ ਸਿੰਘ 'ਸਰਦਾਰ' (ਪੰਨਾ 185)
ਅਤੇ ਜਸਵੰਤ ਸਿੰਘ ਸੰਪਾਦਤ ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼'
(ਪੰਨਾ 299)

2. 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼'
(ਪੰਨਾ 301)

ਉਪਰੰਤ ਸ਼੍ਰੋਮਣੀ ਅਕਾਲੀ ਦਲ ਦੇ ਨਿਸ਼ਚਤ ਪ੍ਰੋਗਰਾਮ ਅਨੁਸਾਰ 29 ਮਈ 1960 ਈ: ਦੀ ਸਵੇਰ ਨੂੰ ਗਿਆਰਾਂ ਸਿੰਘਾਂ ਦਾ ਪਹਿਲਾ ਜਥਾ ਸ਼ਾਂਤਮਈ ਰਹਿਣ ਦਾ ਪ੍ਰਣ ਕਰਕੇ ਸ੍ਰੀ ਅਕਾਲਤਖ਼ਤ ਸਾਹਿਬ ਅੰਮ੍ਰਿਤਸਰ ਤੋਂ ਦਿੱਲੀ ਲਈ ਤੁਰਿਆ। ਅੰਮ੍ਰਿਤਸਰ ਸ਼ਹਿਰ ਤੋਂ ਬਾਹਰ ਨਿਕਲਦਿਆਂ ਹੀ ਇਸ ਜਥੇ ਨੂੰ ਗਿਰਫ਼ਤਾਰ ਕਰ ਲਿਆ। ਇਸ ਤਰ੍ਹਾਂ ਰੋਜ਼ ਅੰਮ੍ਰਿਤਸਰ ਤੋਂ ਜਥੇ ਤੁਰਦੇ ਸਨ ਅਤੇ ਦਰਬਾਰ ਸਾਹਿਬ ਦੀ ਹੱਦ ਤੋਂ ਬਾਹਰ ਨਿਕਲਦਿਆਂ ਹੀ ਪੁਲਿਸ ਇਨ੍ਹਾਂ ਜਥਿਆਂ ਨੂੰ ਗਿਰਫ਼ਤਾਰ ਕਰ ਲੈਂਦੀ ਸੀ। ਸ਼੍ਰੋਮਣੀ ਅਕਾਲੀਦਲ ਦੇ ਅਖ਼ਬਾਰ ਪ੍ਰਭਾਤ (ਉਰਦੂ) ਅਤੇ ਅਕਾਲੀ (ਪੰਜਾਬੀ) ਦੋਵੇਂ, ਪੰਜਾਬ ਸਰਕਾਰ ਨੇ ਬੰਦ ਕਰ ਦਿੱਤੇ ਅਤੇ ਇਨ੍ਹਾਂ ਦੇ ਸਾਰੇ ਸਟਾਫ਼ ਨੂੰ ਹੱਥਕੜੀਆਂ ਲਾਕੇ ਪੈਦਲ ਲਿਜਾਕੇ ਜੇਲ੍ਹ ਵਿੱਚ ਡੱਕ ਦਿੱਤਾ। ਦਿੱਲੀ ਵਿਖੇ ਬਾਰ੍ਹਾਂ ਜੂਨ ਦੀ ਸਵੇਰ ਨੂੰ ਚਾਰ ਸਿੰਘਾਂ ਦਾ ਜਥਾ ਸੱਤਨਾਮ ਵਾਹਿਗੁਰੂ ਦਾ ਜਾਪ ਧੀਮੀ ਸੁਰ ਵਿੱਚ ਕਰਦਾ ਗੁਰਦੁਆਰਾ ਸੀਸ ਗੰਜ ਤੋਂ ਬਾਹਰ ਨਿਕਲਿਆ। ਇਹ ਜਥਾ ਜਦ ਘੰਟਾ ਘਰ ਦੇ ਕੋਲ ਪੁੱਜਾ ਤੇ ਪੁਲਿਸ ਨੇ ਇਸ ਜਥੇ ਤੇ ਸਖ਼ਤ ਲਾਠੀਚਾਰਜ ਕੀਤਾ। ਹੋਟਲਾਂ ਤੇ ਦੁਕਾਨਾਂ ਵਿੱਚੋਂ ਸਿੱਖਾਂ ਨੂੰ ਧੂ ਧੂ ਕੇ ਬਾਹਰ ਕੱਢਕੇ ਪੁਲਿਸ ਨੇ ਬੁਰੀ ਤਰ੍ਹਾਂ ਕੁਟਿਆ। ਜਿਸਦੇ ਫਲ ਸਰੂਪ ਅਨੇਕਾਂ ਮਰਦ, ਤੀਵੀਆਂ ਤੇ ਬੱਚੇ ਜ਼ਖਮੀ ਹੋਏ। [1]

ਇਸ ਤਰ੍ਹਾਂ ਇਹ ਮੋਰਚਾ 25 ਮਈ 1960 ਤੋਂ ਸ਼ੁਰੂ ਹੋ ਕੇ 9 ਜਨਵਰੀ 1961 ਈ: ਤੱਕ ਲਗਪਗ ਸਾਢੇ ਸੱਤ ਮਹੀਨੇ ਚਲਦਾ ਰਿਹਾ। ਇਸ ਮੋਰਚੇ ਦੇ ਡਿਕਟੇਟਰ ਸੰਤ ਬਾਬਾ ਫਤਿਹ ਸਿੰਘ ਅਤੇ ਉਨ੍ਹਾਂ ਦੇ ਮੁਖ ਸਲਾਹਕਾਰ ਗਿਆਨੀ ਹਰਚਰਨ ਸਿੰਘ ਹੁਡਿਆਰਾ, ਜਥੇਦਾਰ ਜੀਵਨ ਸਿੰਘ ਉਮਰਾਨੰਗਲ, ਜਥੇਦਾਰ ਮੋਹਨ ਸਿੰਘ ਤੁੜ, ਸ੍ਰ: ਸਰੂਪ ਸਿੰਘ, ਸੰਤ ਚੰਨਣ ਸਿੰਘ, ਪ੍ਰਿੰਸੀਪਲ ਸਤਿਬੀਰ ਸਿੰਘ, ਪ੍ਰਿੰਸੀਪਲ ਭਰਪੂਰ ਸਿੰਘ ਅਤੇ ਸ੍ਰ: ਅਰਜਨ ਸਿੰਘ ਬੁਧੀਰਾਜਾ ਆਦਿ ਸਨ। ਪੰਜਾਬ ਸਰਕਾਰ ਅਤੇ ਮੁਖਮੰਤਰੀ ਕੈਰੋਂ ਨੇ ਮੋਰਚੇ ਨੂੰ ਫ਼ਿਹਲ ਕਰਨ ਲਈ ਹਰ ਜਾਇਜ਼ ਨਾਜਾਇਜ਼ ਢੰਗ ਵਰਤਿਆ। ਪ੍ਰੰਤੂ ਸੰਤਾਂ ਦੀ ਸਿਆਣਪ ਨਾਲ ਪੰਜਾਬੀ ਸੂਬੇ ਦਾ ਇਹ ਮੋਰਚਾ ਦਿਨੋ ਦਿਨ ਪਰਚੰਡ ਤੇ ਸ਼ਕਤੀਸ਼ਾਲੀ ਰੂਪ ਧਾਰਨ ਕਰਦਾ ਗਿਆ। ਇਸ ਮੋਰਚੇ ਵਿੱਚ ਕੁਲ 57219 ਅਕਾਲੀ ਕੈਦ ਹੋਏ। ਮੋਰਚੇ ਪੂਰੇ ਜੋਬਨ ਉੱਤੇ ਸੀ ਅਕਾਲੀ ਕੈਦੀਆਂ ਨਾਲ ਪੰਜਾਬ ਦੀਆਂ ਜਿਹਲਾਂ ਭਰੀਆਂ ਜਾ ਚੁੱਕੀਆਂ ਸਨ। [2]

---

1. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼।
(ਪੰਨਾ 303 - 304)

2. ਪ੍ਰੋ: ਕੁਲਬੀਰ ਸਿੰਘ 'ਸਰਦਾਰ' (ਪੰਨਾ 185)
ਜੀਵਨ ਯਾਤਰਾ ਮਾਸਟਰ ਤਾਰਾ ਸਿੰਘ (ਪੰਨਾ 178)
ਅਤੇ ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼ (ਪੰਨਾ 304)

ਇਸ ਐਜੀਟੇਸ਼ਨ ਦੇ ਦਿਨਾਂ ਵਿਚ ਪੰਜਾਬ ਸਰਕਾਰ ਨੇ ਇੱਕ ਆਰਡੀਨੈਂਸ ਜਾਰੀ ਕੀਤਾ ਕਿ ਪੰਜਾਬ ਦੇ ਪੰਜਾਬੀ ਬੋਲਦੇ ਖਿੱਤੇ (ਇਲਾਕੇ) ਵਿੱਚ ਸਰਕਾਰੀ ਕੰਮ ਕਾਰ ਲਈ 2 ਅਕਤੂਬਰ 1960 ਈ: ਤੋਂ ਪੰਜਾਬੀ ਭਾਸ਼ਾ ਦੀ ਵਰਤੋਂ ਕੀਤੀ ਜਾਵੇ। ਇਹ ਚਾਰ ਸਾਲ ਪਹਿਲਾਂ ਅਕਾਲੀ ਕਾਂਗਰਸ ਰਿਜਨਲ ਫਾਰਮੂਲੇ ਦੀ ਪਹਿਲੀ ਵੱਡੀ ਸ਼ਰਤ ਸੀ। ਜਿਸਤੇ ਅਮਲ ਕਰਨ ਦਾ ਪੰਜਾਬ ਸਰਕਾਰ ਦੇ ਮੁੱਖੀਆਂ ਤੇ ਸਰਦਾਰ ਕੈਰੋਂ ਨੂੰ ਅਚਾਨਕ ਚੇਤਾ ਆਇਆ। ਇਸਦੇ ਨਾਲ ਹੀ ਪੰਜਾਬ ਸਰਕਾਰ ਵੱਲੋਂ ਅਪਣੇ ਜਿਲ੍ਹਾ ਅਧਿਕਾਰੀਆਂ ਨੂੰ ਇਹ ਹਦਾਇਤਾਂ ਭੀ ਕੀਤੀਆਂ ਗਈਆਂ ਕਿ ਜਿਸ ਤਰ੍ਹਾਂ ਭੀ ਹੋ ਸਕੇ ਅਕਾਲੀ ਕੈਦੀਆਂ ਨੂੰ ਵਰਗਲਾ ਕੇ ਜਿਹਲਾਂ ਚੋਂ ਬਾਹਰ ਕੱਢਿਆ ਜਾਵੇ ਤੇ ਪ੍ਰਚਾਰ ਇਹ ਕੀਤਾ ਜਾਵੇ ਕਿ ਇਨ੍ਹਾਂ ਅਕਾਲੀਆਂ ਨੇ ਮੋਰਚੇ ਤੋਂ ਲਾਤਅਲੱਕੀ ਪ੍ਰਗਟ ਕਰ ਦਿੱਤੀ ਹੈ। ਇਸ ਤਰ੍ਹਾਂ ਕਈ ਥਾਵਾਂ ਤੇ ਹੋਇਆ ਅਤੇ ਫਿਰ ਅਕਾਲੀ ਕੈਦੀਆਂ ਨੇ ਜੇਲ੍ਹਾਂ ਵਿੱਚੋਂ ਉਦੋਂ ਤੱਕ ਬਾਹਰ ਨਾ ਨਿਕਲਣ ਦਾ ਫੈਸਲਾ ਕੀਤਾ ਜਦੋਂ ਤੱਕ ਜਿਹਲ ਅਧਿਕਾਰੀ ਲਿਖ ਕੇ ਨਾਂ ਦੇਣ ਕਿ ਉਨ੍ਹਾਂ ਨੂੰ ਬਿਨ੍ਹਾਂ ਸ਼ਰਤ ਰਿਹਾ ਕੀਤਾ ਜਾ ਰਿਹਾ ਹੈ। [1]

ਬਠਿੰਡਾ ਜਿਹਲ ਵਿੱਚ ਸੈਂਕੜੇ ਅਕਾਲੀ ਕੈਦੀ ਸਨ, ਜਿਨ੍ਹਾਂ ਵਿੱਚੋਂ ਕਈ ਕੈਦੀਆਂ ਨੂੰ ਜਿਹਲ ਅਧਿਕਾਰੀਆਂ ਨੇ ਬਾਹਰ ਜਾਣ ਲਈ ਪ੍ਰੇਰਨਾ ਕੀਤੀ। ਪ੍ਰੰਤੂ ਨਜ਼ਰਬੰਦ ਅਕਾਲੀ ਮੁਖੀਆਂ ਨੇ ਮੰਗ ਕੀਤੀ ਕਿ ਉਨ੍ਹਾਂ ਨੂੰ ਲਿਖਤੀ ਰੂਪ ਵਿੱਚ ਇਹ ਭਰੋਸਾ ਦਿੱਤਾ ਜਾਵੇ ਕਿ ਉਨ੍ਹਾਂ ਨੂੰ ਬਿਨ੍ਹਾਂ ਸ਼ਰਤ ਰਿਹਾ ਕੀਤਾ ਜਾ ਰਿਹਾ ਹੈ। ਦੋ ਅਕਤੂਬਰ ਨੂੰ ਬਠਿੰਡਾ ਜੇਲ੍ਹ ਦੇ ਢਾਈ ਸੌ ਕੈਦੀਆਂ ਦਾ ਰਾਸ਼ਨ ਬੰਦ ਕਰ ਦਿੱਤਾ ਗਿਆ। ਇਸ ਦੇ ਖਿਲਾਫ ਅਕਾਲੀ ਕੈਦੀਆਂ ਨੇ ਰੋਸ ਪ੍ਰਗਟ ਕੀਤਾ। ਇਹ ਝਗੜਾ ਨੌ ਅਕਤੂਬਰ ਤੱਕ ਚਲਦਾ ਰਿਹਾ ਤੇ ਫਿਰ ਜਿਹਲ ਤੇ ਪੁਲਿਸ ਅਧਿਕਾਰੀਆਂ ਨੇ ਆਪਣੇ ਉੱਚ ਅਧਿਕਾਰੀਆਂ ਤੋਂ ਮਨਜ਼ੂਰੀ ਲੈ ਕੇ ਅਕਾਲੀ ਕੈਦੀਆਂ ਉੱਤੇ ਗੋਲੀ ਚਲਾ ਦਿੱਤੀ। ਇਸ ਨਾਲ ਚਾਰ ਅਕਾਲੀ ਸਿੰਘ ਸ਼ਹੀਦ ਹੋਏ ਤੇ ਕਈ ਨਜ਼ਰਬੰਦ ਅਕਾਲੀ ਜਖਮੀ ਹੋਏ। ਅਕਾਲੀ ਕੈਦੀਆਂ ਤੇ ਸਖਤ ਲਾਠੀਚਾਰਜ ਭੀ ਹੋਇਆ। ਇਸੇ ਤਰ੍ਹਾਂ ਪਟਿਆਲੇ ਵਿਖੇ ਇੱਕ ਜਥਾ ਜਲੂਸ ਦੀ ਸ਼ਕਲ ਵਿੱਚ ਗੁਰਦੁਆਰਾ ਦੁਖਨਿਵਾਰਨ ਸਾਹਿਬ ਤੋਂ ਰੇਲਵੇ ਸਟੇਸ਼ਨ ਵੱਲ ਜਾ ਰਿਹਾ ਸੀ ਕਿ ਪੁਲਿਸ ਨੇ ਇਸ ਜਥੇ ਨੂੰ ਰੋਕਣ ਲਈ, ਗੋਲੀ ਚਲਾ ਦਿੱਤੀ ਇੱਥੇ ਦੋ ਸਿੰਘ ਸ਼ਹੀਦ ਹੋਏ। [2]

---

1. 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼' (ਪੰਨਾ 304)

2. ਪ੍ਰੋ: ਕੁਲਬੀਰ ਸਿੰਘ 'ਸਰਦਾਰ' (ਪੰਨਾ 185) ਅਤੇ ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼ (ਪੰਨਾ 305)

## ਕਾਂਡ ਅੱਠਵਾਂ :- ਪੰਜਾਬੀ ਸੂਬੇ ਲਈ ਸੰਤ ਫਤਿਹ ਸਿੰਘ ਜੀ ਦਾ ਪਹਿਲਾ ਮਰਨ ਵਰਤ ॥

ਲੇਖਕ:- ਜਗਜੀਤ ਸਿੰਘ ਔਲਖ (ਐਮ. ਏ.)

*****

ਅਖੀਰ ਇਸ ਲੰਮੇ ਅੰਦੋਲਨ ਦਾ ਕੋਈ ਨਤੀਜਾ ਨਾ ਨਿਕਲਦਾ ਵੇਖਕੇ ਮੋਰਚੇ ਦੇ ਡਿਕਟੇਟਰ ਸੰਤ ਬਾਬਾ ਫਤਿਹ ਸਿੰਘ ਜੀ ਨੇ ਕੇਂਦਰੀ ਸਰਕਾਰ ਨੂੰ ਕੁਝ ਸਮੇਂ ਦਾ ਨੋਟਿਸ ਦੇਣ ਉਪਰੰਤ 18 ਦਸੰਬਰ 1960 ਈ: ਨੂੰ ਮਰਨ ਵਰਤ ਸ਼ੁਰੂ ਕਰ ਦਿੱਤਾ। ਸ਼੍ਰੋਮਣੀ ਅਕਾਲੀਦਲ ਦੇ ਸਮਰਥਕ ਅਤੇ ਵਿਰੋਧੀ ਸਭ ਇੱਕ ਆਵਾਜ ਹੋਕੇ ਇਹ ਆਖ ਰਹੇ ਸਨ ਕਿ ਜੇ ਸਰਕਾਰ ਨੇ ਪੰਜਾਬੀ ਸੂਬੇ ਦੀ ਮੰਗ ਨਾਂ ਮੰਨੀ ਤਾਂ ਸੰਤ ਜੀ ਅਵੱਸ਼ ਸ਼ਹੀਦ ਹੋ ਜਾਣਗੇ ਤੇ ਪੰਜਾਬ ਵਿੱਚ ਪਤਾ ਨਹੀਂ ਕਿਸ ਤਰ੍ਹਾਂ ਦੇ ਹਾਲਤ ਬਣ ਜਾਣ। ਸੰਤਾਂ ਵਰਗੇ ਨੇਕ ਪੁਰਸ਼ ਦੀ ਕੁਰਬਾਨੀ ਦੇ ਵਿਚਾਰ ਨੂੰ ਸੁਣਕੇ ਦੇਸ਼ ਦਾ ਹਰ ਸੂਝਵਾਨ ਕੰਬ ਰਿਹਾ ਸੀ। ਅਨੇਕਾਂ ਮੁਖੀ, ਸੰਤਾਂ ਨੂੰ ਬੇਨਤੀ ਕਰਨ ਆਏ ਕਿ ਕਿਸੇ ਤਰ੍ਹਾਂ ਉਹ ਆਪਣੇ ਫੈਸਲੇ ਨੂੰ ਬਦਲ ਲੈਣ। ਪਰ ਸੰਤਾਂ ਦਾ ਸਭ ਨੂੰ ਇੱਕੋ ਜੁਆਬ ਸੀ ਕਿ ਜੇ ਮੈਨੂੰ ਬਚਾਉਣਾ ਚਾਹੁੰਦੇ ਹੋ ਤਾਂ ਕਾਂਗਰਸ ਸਰਕਾਰ ਦੇ ਮੁਖੀਆਂ ਨੂੰ ਸਮਝਾਓ ਕਿ ਉਹ ਪੰਜਾਬੀ ਸੂਬੇ ਦੀ ਹੱਕੀ ਮੰਗ ਮੰਨ ਲੈਣ।[1]

31 ਦਸੰਬਰ 1960 ਈ: ਨੂੰ ਪੰਡਤ ਨਹਿਰੂ ਨੇ ਦਿੱਲੀ ਵਿਖੇ ਤਕਰੀਰ ਕਰਦਿਆਂ ਸੰਤ ਬਾਬਾ ਫਤਿਹ ਸਿੰਘ ਨੂੰ ਅਪੀਲ ਕੀਤੀ ਕਿ ਉਨ੍ਹਾਂ ਨੂੰ ਮਰਨਵਰਤ ਛੱਡ ਕੇ ਗਲਬਾਤ ਨਾਲ ਪੰਜਾਬੀ ਸੂਬੇ ਦਾ ਮਸਲਾ ਸੁਲਝਾਉਣਾ ਚਾਹੀਦਾ ਹੈ। ਚਾਰ ਜਨਵਰੀ 1961 ਈ: ਨੂੰ ਪੰਜਾਬ ਸਰਕਾਰ ਨੇ ਮਾਸਟਰ ਤਾਰਾ ਸਿੰਘ ਨੂੰ ਧਰਮਸਾਲਾ ਜੇਹਲ ਵਿੱਚੋਂ ਬਿਨ੍ਹਾਂ ਸ਼ਰਤ ਰਿਹਾ ਕਰ ਦਿੱਤਾ। ਪੰਜ ਜਨਵਰੀ ਨੂੰ ਸ਼੍ਰੋਮਣੀ ਅਕਾਲੀ ਦਲ ਦੀ ਵਾਰਕਿੰਗ ਕਮੇਟੀ ਦੀ ਹੋਈ ਹੰਗਾਮੀ ਇੱਕਤਰਤਾ ਵਿੱਚ ਮਾਸਟਰ ਤਾਰਾ ਸਿੰਘ ਨੇ ਪੰਡਿਤ ਨਹਿਰੂ ਨੂੰ ਮਿਲਣੇ ਅਤੇ ਉਸਦੇ ਬਿਆਨ ਸਬੰਧੀ ਵਧੇਰੇ ਸਪਸ਼ਟੀਕਰਨ ਲੈਣ ਲਈ ਭਾਵਨਗਰ (ਜਿੱਥੇ ਪੰਡਤ ਨਹਿਰੂ ਕਾਂਗਰਸ ਦੇ ਸਾਲਾਨਾ ਸਮਾਗਮ ਤੇ ਪੁੱਜੇ ਹੋਏ ਸਨ ) ਜਾਣ ਦਾ ਫੈਸਲਾ ਕੀਤਾ ਉਪਰੰਤ ਕਾਂਗਰਸੀ ਆਗੂਆਂ ਸ੍ਰ: ਰਾਮਦਿਆਲ ਸਿੰਘ ਐਮ. ਐਲ. ਸੀ ਸ੍ਰੀ ਹਰਭਗਵਾਨ ਮੋਦਗਿਲ, ਸ੍ਰ: ਭਾਗ ਸਿੰਘ ਐਮ.ਐਲ.ਏ.। ਸ੍ਰ: ਪਾਲ ਸਿੰਘ ਰੂਮੀ ਅਤੇ ਸ੍ਰੀ ਦੀਨਾ ਨਾਥ ਸੱਗਰ ਐਮ. ਐਲ. ਸੀ ਆਦਿ ਨੇ ਪ੍ਰੈਸ ਨੂੰ ਜਾਰੀ ਕੀਤੇ ਇੱਕ ਬਿਆਨ ਰਾਹੀਂ, ਇਸ ਫੈਸਲੇ ਸਬੰਧੀ ਟੀਕਾ ਟਿੱਪਣੀ ਕਰਦਿਆ ਕਿਹਾ:-

---

1. ਪ੍ਰੋ: ਕੁਲਬੀਰ ਸਿੰਘ 'ਸਰਦਾਰ'

(ਪੰਨਾ 390)

" ਆਮ ਲੋਕਾਂ ਦਾ ਵਿਚਾਰ ਸੀ ਕਿ ਪੰਜ ਜਨਵਰੀ ਨੂੰ ਸ਼੍ਰੋਮਣੀ ਅਕਾਲੀਦਲ ਦੀ ਵਰਕਿੰਗ ਕਮੇਟੀ ਦੀ ਇਕੱਤਰਤਾ ਤੋਂ ਬਾਅਦ ਮਾਸਟਰ ਜੀ ਸੰਤਾਂ ਨੂੰ ਵਰਤ ਛੱਡਣ ਲਈ ਕਹਿਣਗੇ ਤੇ ਸਰਕਾਰ ਵੱਲੋਂ ਅਕਾਲੀ ਮੋਰਚੇ ਸਬੰਧੀ ਲਗਾਈਆਂ ਪਾਬੰਦੀਆਂ ਨਰਮ ਕਰ ਦਿੱਤੀਆਂ ਜਾਣਗੀਆਂ। ਪਰ ਛੇ ਜਨਵਰੀ ਨੂੰ ਮਾਸਟਰ ਜੀ ਨੂੰ ਅਚਾਨਕ ਸੁਝਿਆ ਕਿ ਸੰਤ ਜੀ ਦਾ ਪ੍ਰਣ ਪੂਰਾ ਨਹੀਂ ਹੋਇਆ ਜੋ ਉਹ ਵਰਤ ਛੱਡ ਦੇਣ। ਹਾਲਾਂ ਕਿ ਅਕਾਲ ਤਖਤ ਸਾਹਿਬ ਅਤੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਮੁਖੀ ਤੇ ਹੈੱਡ ਗ੍ਰੰਥੀ ਸਿੰਘ ਸਾਹਿਬਾਨ ਨੇ ਕਿਹਾ ਸੀ ਕਿ ਪੰਡਤ ਨਹਿਰੂ ਦੀ ਸੰਤਾਂ ਨੂੰ ਅਪੀਲ; ਮਰਨ ਵਰਤ ਸਬੰਧੀ ਉਨ੍ਹਾਂ ਦੇ ਪ੍ਰਣ ਨੂੰ ਪੂਰਿਆਂ ਕਰਨ ਲਈ ਕਾਫੀ ਹੈ। ਹਾਲਾਂ ਕਿ ਮਾਸਟਰ ਤਾਰਾ ਸਿੰਘ ਨੂੰ ਗੱਲਬਾਤ ਲਈ ਕਿਸੇ ਨੇ ਸੱਦਾ ਪੱਤਰ ਨਹੀਂ ਭੇਜਿਆ, ਪਰ ਉਹ ਭਾਵਨਗਰ ਲਈ ਚੱਲ ਪਏ ਹਰ ਰਾਤ ਮਾਸਟਰ ਤਾਰਾ ਸਿੰਘ ਦੇ ਵਿਚਾਰਾਂ ਵਿੱਚ ਆਈ ਤਬਦੀਲੀ ਇਹ ਸਪਸ਼ਟ ਕਰਦੀ ਹੈ ਕਿ ਉਹ ਆਪਣੀ ਲੀਡਰਸ਼ਿਪ ਬਚਾਉਣ ਲਈ, ਸੰਤ ਜੀ ਦੀ ਜਾਨ ਨਾਲ ਖੇਡ ਰਹੇ ਹਨ। ਹੁਣ ਤਾਂ ਕੇਵਲ ਪਰਧਾਨ ਮੰਤਰੀ ਹੀ ਸੰਤ ਜੀ ਦੀ ਜਾਨ ਬਚਾ ਸਕਦੇ ਹਨ। " (ਅਕਾਲੀ ਪੱਤਰਕਾX 7 ਜਨਵਰੀ 1961 ਈ:)[1]

22 ਦਿਨਾਂ ਦੀ ਭੁੱਖ ਹੜਤਾਲ ਉਪਰੰਤ ਸੰਤ ਫਤਿਹ ਸਿੰਘ ਜੀ ਦਾ ਵਰਤ 9 ਜਨਵਰੀ 1961 ਈ: ਨੂੰ ਕਿਵੇਂ ਖੁਲ੍ਹਾ? ਇਸ ਸਬੰਧ ਵਿੱਚ ਮਾਸਟਰ ਜੀ ਦਾ ਫਰਵਰੀ 1961 ਈ: ਦੇ ਮਾਸਕ ਪੱਤਰ 'ਸੰਤ ਸਿਪਾਹੀ' ਅੰਮ੍ਰਿਤਸਰ ਵਿੱਚ ਪ੍ਰਕਾਸ਼ਤ ਹੋਇਆ ਇਹ ਬਿਆਨ ਵਰਨਣਯੋਗ ਹੈ:-

" ਸੰਤ ਫਤਿਹ ਸਿੰਘ ਜੀ ਦੇ ਮਰਨ ਵਰਤ ਸਬੰਧੀ ਗੱਲਬਾਤ, ਮੇਰੇ ਜੇਲ੍ਹ ਵਿੱਚੋਂ ਆਉਣ ਤੋਂ ਪਹਿਲਾਂ ਸਰਕਾਰ ਨਾਲ ਸੇਠ ਰਾਮ ਨਾਥ ਅਤੇ ਸ੍ਰ: ਹਰਚਰਨ ਸਿੰਘ ਸਾਬਕ ਵਜ਼ੀਰ ਪੈਪਸੂ ਰਾਹੀਂ ਹੋ ਰਹੀ ਸੀ। ਮੇਰੇ ਆਉਣ ਤੇ ਸੰਤ ਜੀ ਨਾਲ ਭੁੱਖ ਹੜਤਾਲ ਤੁੜਾਉਣ ਸਬੰਧੀ ਗੱਲਬਾਤ ਹੋਈ। ਪਰ ਗੱਲਬਾਤ ਛੇ ਤਾਰੀਖ ਉੱਤੇ ਮੁਲਤਵੀ ਕੀਤੀ ਗਈ। ਕਿਉਂਕਿ ਪੰਜ ਤਾਰੀਖ ਰਾਤ ਨੂੰ ਸੇਠ ਰਾਮਨਾਥ ਅਤੇ ਸ੍ਰ: ਹਰਚਰਨ ਸਿੰਘ ਨੇ ਪੰਡਿਤ ਨਹਿਰੂ ਨਾਲ ਗੱਲ ਬਾਤ ਕਰਕੇ ਵਾਪਸ ਪੁੱਜਣਾ ਸੀ। ਛੇ ਜਨਵਰੀ ਨੂੰ ਇਨ੍ਹਾਂ ਸੱਜਣਾਂ ਦੀ ਮੌਜੂਦਗੀ ਵਿੱਚ ਕਈ ਘੰਟੇ ਵਿਚਾਰ ਹੋਈ, ਪਰ ਸਿੱਟਾ ਕੋਈ ਨਾ ਨਿਕਲਿਆ। ਇਸ ਉੱਤੇ ਮੈਂ ਕਿਹਾ ਕਿ ਮੈਂ ਆਪ ਸੰਗਤਾਂ ਦੇ ਸਾਹਮਣੇ ਜਾਕੇ ਪ੍ਰਣ ਕਰ ਦੇਂਦਾ ਹਾਂ ਕਿ ਜੇ ਸੰਤX ਜੀ ਦੀ ਹੜਤਾਲ ਟੁੱਟਣ ਮਗਰੋਂ ਸਰਕਾਰ ਵੱਲੋਂ ਕੋਈ ਉਲਝਣ ਪਾਈ ਗਈ ਤਾਂ ਮੈਂ ਸੰਤ ਜੀ ਦੀ ਥਾਂ ਭੁੱਖ ਹੜਤਾਲ ਕਰ ਦੇਵਾਂ ਗਾ।[2]

---

1. 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼'
(ਪੰਨਾ 316)

2. 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼ (
(ਪੰਨਾ 316 - 317 )

" ਉਸ ਵੇਲੇ ਗਿਆਨੀ ਚੇਤ ਸਿੰਘ ਜੀ, ਲਿਖਿਆ ਹੋਇਆ ਉਹ ਪ੍ਰੰਣ ਲੈ ਕੇ ਆ ਗਏ ਜੋ ਸੰਤ ਜੀ ਨੇ ਮਰਨ ਵਰਤ ਸ਼ੁਰੂ ਕਰਨ ਵੇਲੇ ਦਿੱਤਾ ਸੀ। ਪ੍ਰੰਣ ਨੂੰ ਪੜ੍ਹਕੇ ਫਿਰ ਦੋਚਿਤੀ ਖਿਲਰ ਗਈ। ਇਸ ਉੱਤੇ ਮੈਂ ਕਿਹਾ ਕਿ ਹੁਣ ਥੋੜੀ ਉਡੀਕ ਭੀ ਖਤਰਨਾਕ ਹੋ ਸਕਦੀ ਹੈ। ਥੋੜੀ ਢਿਲ ਕਰਨ ਨਾਲ ਭੀ ਸੰਤ ਜੀ ਦੀ ਹਾਲਤ ਵਿਗੜ ਸਕਦੀ ਹੈ ਜੋ ਮੁੜ ਸੁਧਾਰਨੀ ਔਖੀ ਹੋ ਜਾਵੇਗੀ। ਇਸ ਕਰਕੇ ਕਾਹਲ ਦੀ ਖਾਤਰ ਮੈਂ ਆਪ ਪੰਡਤ ਨਹਿਰੂ ਕੋਲ ਪੁੱਜਦਾ ਹਾਂ ਤੇ ਉਨ੍ਹਾਂ ਦੇ ਬਿਆਨ ਵਿਚ ਜੋ ਕਮੀ ਜਾਪਦੀ ਹੈ ਉਸਨੂੰ ਪੂਰਾ ਕਰਾਉਣ ਲਈ ਗੱਲ ਕਰਦਾ ਹਾਂ। ਇਹ ਪਾਸ ਹੋਣ ਤੇ ਮੁ: ਹਰਬੰਸ ਸਿੰਘ ਜੀ ਨੂੰ ਨਾਲ ਲੈ ਕੇ ਮੈਂ ਭਾਵ ਨਗਰ ਪੰਡਤ ਜੀ ਕੋਲ ਪੁੱਜਾ। ਰਾਹ ਵਿੱਚ ਅਸੀਂ ਆਪਣੀ ਮੰਗ ਲਿਖਕੇ ਲੈ ਗਏ। ਅਸੀਂ ਸਮਝਦੇ ਸਾਂ ਕਿ ਮੰਗ ਝੱਟ ਮੰਨੀ ਜਾਏਗੀ, ਕਿਉਂਕਿ ਇਸ ਵਿੱਚ ਕੇਵਲ ਪੰਡਤ ਜੀ ਦੇ ਕਥਨ ਨੂੰ ਸਪਸ਼ਟ ਸਾਫ ਕਰਨ ਲਈ ਯਾਚਨਾ ਸੀ। ਗੱਲ ਲੰਬੀ ਚੋੜੀ ਹੋਈ, ਪਰ ਸਾਡੀ ਗੱਲ ਨਾਂ ਮੰਨੀ ਗਈ। ਅਸੀਂ ਨਿਰਾਸ਼ ਹੋਕੇ ਆਪਣੀ ਲਿਖਤੀ ਮੰਗ ਪਰੈਸ ਨੂੰ ਦੇ ਦਿੱਤੀ ਜੋ ਅੱਠ ਤਰੀਕ ਸਵੇਰੇ ਅਖਬਾਰਾਂ ਵਿੱਚ ਛਪ ਗਈ। ਅੱਠ ਤਰੀਕ ਸਵੇਰੇ ਭਾਵਨਗਰ ਤੋਂ ਤੁਰਨ ਤੋਂ ਪਹਿਲਾਂ ਮੈਂ ਐਲਾਨ ਕਰ ਦਿੱਤਾ ਕਿ ਸੰਤ ਜੀ ਦੇ ਚੜ੍ਹਾਈ ਕਰਨ ਤੋਂ ਮਗਰੋਂ ਮੈਂ ਮਰਨ ਵਰਤ ਰੱਖਾਂ ਗਾ। ਇਹ ਐਲਾਨ ਕਰਕੇ ਅਸੀਂ ਦਿਲੀ ਪੁੱਜੇ।[1]

" ਦਿਲੀ ਕੁਝ ਹਮਦਰਦ ਅਤੇ ਭਲੇ ਸਿੰਘ ਸਾਡੇ ਕੋਲ ਪੁੱਜ ਗਏ ਤੇ ਕਹਿਣ ਲੱਗੇ ਕਿ ਸੰਤ ਜੀ ਦੀ ਜਾਨ ਹਰ ਸੂਰਤ ਵਿੱਚ ਬਚਾਉਣੀ ਚਾਹੀਦੀ ਹੈ ਤੇ ਕੀਤੇ ਪ੍ਰੰਣ ਨੂੰ ਤੋੜਨ ਦੀ ਆਗਿਆ ਪੰਥ ਦੇਵੇ। ਮੈਂ ਕਿਹਾ ਕਿ ਮੈਂ ਕੋਈ ਧਰਮ ਦਾ ਮਾਹਰ ਨਹੀਂ। ਇਹ ਗੱਲ ਐਡੀ ਵੱਡੀ ਹੈ ਕਿ ਇਸ ਉੱਤੇ ਧਰਮ ਦੇ ਮਾਹਰ ਹੀ ਫੈਸਲਾ ਕਰ ਸਕਦੇ ਹਨ। ਜੋ ਸਿੱਖ ਧਰਮ ਦੇ ਇਤਿਹਾਸ ਤੋਂ ਪੂਰੀ ਤਰ੍ਹਾਂ ਜਾਣੂ ਹੋਣ। ਅਜੇਹੇ ਧਾਰਮਿਕ ਬੰਦਿਆਂ ਦੀ ਮੀਟਿੰਗ ਝੱਟਪੱਟ ਬੁਲਾ ਲਵੋ। ਪਰ ਉਸ ਮੀਟਿੰਗ ਤੱਕ ਮੈਂ ਅੰਮ੍ਰਿਤਸਰ ਨਹੀਂ ਜਾਵਾਂ ਗਾ। ਕਿਉਂਕਿ ਸੰਤ ਜੀ ਦੇ ਭੁੱਖਹੜਤਾਲ ਛੱਡਣ ਜਾਂ ਚੜ੍ਹਾਈ ਕਰ ਜਾਣ ਨਾਲ ਮੇਰੇ ਹੋ ਚੁੱਕੇ ਐਲਾਨ ਕਰਕੇ, ਇਸ ਨਾਲ ਮੇਰਾ ਸਿੱਧਾ ਸਬੰਧ ਬਣ ਗਿਆ ਹੈ। ਇਹ ਸਲਾਹ ਬਣਨ ਉੱਤੇ ਮੈਂ ਇਸ ਸਬੰਧੀ ਅੰਮ੍ਰਿਤਸਰ ਨੂੰ ਫੂਨ ਕਰ ਦਿੱਤਾ।[2]

"ਇਸਦੇ ਥੋੜੇ ਚਿਰ ਮਗਰੋਂ ਪੰਡਤ ਨਹਿਰੂ ਦਾ ਬਿਆਨ ਅਖਬਾਰਾਂ ਦੇ ਦਫ਼ਤਰ ਵਿੱਚ ਪੁੱਜ ਗਿਆ। ਜੋ ਇੱਕ ਅਖਬਾਰ ਨਵੀਸ ਲੈ ਕੇ ਸਾਡੇ ਕੋਲ ਪੁੱਜਾ। ਉਸ ਐਲਾਨ ਵਿੱਚ ਉਹ ਗੱਲ ਜਿਸਦੇ ਗੋਲਮੋਲ ਹੋਣ ਕਰਕੇ ਉਲਝਣ ਪੈ ਗਈ ਸੀ, ਪੂਰੀ ਤਰ੍ਹਾਂ ਸਪਸ਼ਟ ਕੀਤੀ ਗਈ ਸੀ।

---

1. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼।
(ਪੰਨਾ 317)

2. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼।
(ਪੰਨਾ 318)

ਇਸ ਬਿਆਨ ਵਿੱਚ ਇਹ ਗੱਲ ਸਪਸ਼ਟ ਮੰਨੀ ਗਈ ਸੀ ਕਿ ਪੰਜਾਬੀ ਸੂਬੇ ਦੀ ਸਿਰਜਣਾ ਬਾਰੇ, ਭਾਸ਼ਾ ਦੇ ਆਧਾਰ ਤੇ ਸੂਬੇ ਬਣਾਉਣ ਦੇ ਅਸੂਲ ਨੂੰ ਉਸੇ ਤਰ੍ਹਾਂ ਲਾਗੂ ਕੀਤਾ ਜਾਏਗਾ ਜਿਸ ਤਰ੍ਹਾਂ ਦੂਸਰੇ ਸੂਬਿਆਂ ਉੱਤੇ ਲਾਗੂ ਕੀਤਾ ਗਿਆ ਹੈ। ਕਿਸੇ ਕਿਸਮ ਦਾ ਵਿਤਕਰਾ ਸਿੱਖਾਂ ਜਾਂ ਪੰਜਾਬ ਨਾਲ ਨਹੀਂ ਹੋਵੇਗਾ। ਇਹ ਪੜ੍ਹਕੇ ਮੈਂ ਝੱਟ ਅੰਮ੍ਰਿਤਸਰ ਨੂੰ ਫੂਨ ਕਰਵਾਈ, ਕਿਉਂਕਿ ਨਾਜ਼ਕ ਹਾਲਤ ਹੋਣ ਦਾ ਡਰ ਵੱਧ ਰਿਹਾ ਸੀ। ਮੈਨੂੰ ਦੋ ਦਿਨ ਹੋਰ ਦਿੱਲੀ ਠਹਿਰਨਾ, ਇਸ ਕਰਕੇ ਪੈ ਗਿਆ, ਕਿ ਮੈਂ ਕੁਝ ਸਿਆਸੀ ਲੀਡਰਾਂ ਨੂੰ ਉਸ ਵੇਲੇ ਤਾਰਾਂ ਦੇ ਚੁੱਕਾ ਸਾਂ, ਜਦ ਸਾਡੀ ਗੱਲ ਬਾਤ ਟੁੱਟ ਜਾਣ ਕਰਕੇ ਨਾਜ਼ਕ ਹਾਲਤ ਪੈਦਾ ਹੋ ਗਈ ਸੀ। ਇਨ੍ਹਾਂ ਆਗੂਆਂ ਨੂੰ ਮਿਲੇ ਬਿਨ੍ਹਾਂ ਤੁਰ ਆਉਣਾ ਮੇਰੇ ਵਲੋਂ ਗੁਸਤਾਖੀ ਹੋਣੀ ਸੀ।"[1]

ਸ਼੍ਰੋਮਣੀ ਅਕਾਲੀਦਲ ਦੀ ਵਰਕਿੰਗ ਕਮੇਟੀ ਦੀ ਇੱਕਤਰਤਾ ਤੋਂ ਬਾਅਦ, ਸੰਤ ਜੀ ਦਾ ਵਰਤ, 9 ਜਨਵਰੀ 1960 ਈ: ਨੂੰ ਖੁਲ੍ਹਵਾ ਦਿੱਤਾ ਗਿਆ। ਦੋ ਦਿਨ ਬਾਅਦ ਮਾਸਟਰ ਜੀ ਦਿੱਲੀ ਤੋਂ ਵਾਪਸ ਆਏ ਅਤੇ ਗਿਆਰਾਂ ਜਨਵਰੀ ਦੀ ਰਾਤ ਨੂੰ ਮੰਜੀ ਸਾਹਿਬ ਵਿਖੇ ਦੀਵਾਨ ਹੋਇਆ। ਉਸ ਦੀਵਾਨ ਵਿੱਚ ਮਾਸਟਰ ਜੀ ਤਕਰੀਰ ਕਰਨ ਲਈ ਉੱਠੇ। ਕੁਝ ਲੋਕਾਂ ਨੇ ਮਾਸਟਰ ਜੀ ਦੇ ਖਿਲਾਫ ਵਿਖਾਵਾ ਕੀਤਾ ਅਤੇ ਨਾਹਰੇ ਮਾਰੇ। ਮਾਸਟਰ ਜੀ ਉੱਥੇ ਤਕਰੀਰ ਨਾ ਕਰ ਸਕੇ। ਮਾਸਟਰ ਜੀ ਦੇ ਸਮਰਥਕਾਂ ਅਨੁਸਾਰ ਇਹ ਮੁਜ਼ਾਹਰਾ ਕਰਾਉਣ ਵਾਲੇ ਗਿਆਨੀ ਹਰਚਰਨ ਸਿੰਘ ਹੁਡਿਆਰਾ ਸਨ ਜਿਨ੍ਹਾਂ ਨੇ ਖਾਲਸਾ ਕਾਲਜ ਅੰਮ੍ਰਿਤਸਰ ਦੇ ਵਿਦਿਆਰਥੀਆਂ ਤੋਂ ਇਹ ਵਿਖਾਵਾ ਕਰਵਾਇਆ। ਜਥੇਦਾਰ ਊਧਮ ਸਿੰਘ ਨੇ ਭੀ ਇਸ ਸਬੰਧ ਵਿੱਚ ਗਿਆਨੀ ਹਰਚਰਨ ਸਿੰਘ ਹੁਡਿਆਰਾ ਨੂੰ ਬੁਰਾ ਭਲਾ ਕਿਹਾ। ਥੋੜੇ ਦਿਨਾਂ ਵਿੱਚ ਹੀ ਪੰਡਤ ਨਹਿਰੂ ਵੱਲੋਂ ਇੱਕ ਪੱਤਰ ਸੰਤ ਬਾਬਾ ਫਤਿਹ ਸਿੰਘ ਨੂੰ ਮਿਲਿਆ ਜਿਸ ਵਿੱਚ ਉਨ੍ਹਾਂ; ਸੰਤ ਜੀ ਨੂੰ 8 ਫਰਵਰੀ 1961 ਈ; ਨੂੰ ਦਿੱਲੀ ਪੁੱਜਕੇ ਗੱਲ ਬਾਤ ਕਰਨ ਦਾ ਸੱਦਾ ਦਿੱਤਾ। ਭਾਵੇਂ ਇਸ ਸਮੇਂ ਸ਼੍ਰੋਮਣੀ ਅਕਾਲੀਦਲ ਦੇ ਪ੍ਰਧਾਨ ਮਾਸਟਰ ਤਾਰਾ ਸਿੰਘ ਸਨ।[2]

---

1. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼ ।
(ਪੰਨਾ 318)

2. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼ ।
( ਪੰਨਾ 319 - 320 )

ਕਾਂਡ ਨੌਵਾਂ :- ਪੰਜਾਬੀ ਸੂਬੇ ਲਈ ਮਾਸਟਰ ਜੀ ਦਾ ਮਰਨ ਵਰਤ ॥

ਲੇਖਕ:- ਜਗਜੀਤ ਸਿੰਘ ਅਲਖ (ਐਮ. ਏ.)

****

ਅੱਠ ਫਰਵਰੀ, ਇੱਕ ਮਾਰਚ ਅਤੇ ਬਾਰਾਂ ਮਈ 1961 ਈ: ਨੂੰ ਸੰਤ ਫਤਿਹ ਸਿੰਘ ਅਤੇ ਪੰਡਿਤ ਨਹਿਰੂ ਵਿਚਕਾਰ ਤਿੰਨ ਮੁਲਾਕਾਤਾਂ ਹੋਈਆਂ। ਪੰਡਿਤ ਨਹਿਰੂ ਪੰਜਾਬੀ ਸੂਬੇ ਦੀ ਮੰਗ ਮੰਨਣ ਲਈ ਤਿਆਰ ਨਾ ਹੋਇਆ। ਇਸ ਸਮੱਸਿਆ ਸਬੰਧੀ ਮੁੜ ਵਿਚਾਰ ਕਰਨ ਲਈ ਸ਼੍ਰੋਮਣੀ ਅਕਾਲੀ ਦਲ ਦਾ ਇੱਕ ਜਰਨਲ ਇਜਲਾਸ 28 ਮਈ 1961 ਈ: ਨੂੰ ਅੰਮ੍ਰਿਤਸਰ ਵਿਖੇ ਹੋਇਆ। ਇਸ ਇਕੱਤਰਤਾ ਵਿਚ ਮਾਸਟਰ ਤਾਰਾ ਸਿੰਘ ਨੇ 15 ਅਗਸਤ 1961 ਈ: ਤੋਂ ਮਰਨ ਵਰਤ ਸ਼ੁਰੂ ਕਰਨ ਦਾ ਐਲਾਨ ਕੀਤਾ। ਇਸ ਐਲਾਨ ਵਿੱਚ ਮਾਸਟਰ ਜੀ ਨੇ ਕਿਹਾ, " ਇਸ ਵੇਲੇ ਆਮ ਸੰਗਤਾਂ ਦੀ ਹਾਲਤ ਨੂੰ ਮੁੱਖ ਰੱਖ ਕੇ ਮੇਰਾ ਜਾਨ ਦੀ ਬਾਜੀ ਲਾਉਣਾ ਜਰੂਰੀ ਹੋ ਗਿਆ ਹੈ। ਇਸ ਬਿਨ੍ਹਾਂ ਹੋਰ ਕੋਈ ਰਾਹ ਨਹੀਂ ਰਿਹਾ, ਜਿਸ ਨਾਲ ਸਿੱਖ ਪੰਥ ਉੱਤੇ ਸ਼ੱਕ ਦੇ ਕਾਰਨ ਕੀਤੇ ਜਾ ਰਹੇ ਵਿਤਕਰੇ ਨੂੰ ਹਟਾਕੇ ਪੰਥ ਦੀ ਇੱਜ਼ਤ ਕਾਇਮ ਕੀਤੀ ਜਾ ਸਕੇ -- ਮੈਂ ਮਰਨਾ ਨਹੀਂ ਚਾਹੁੰਦਾ ਪਰ ਆਪਣੇ ਜਿਉਂਦਿਆਂ ਸਿੱਖ ਪੰਥ ਨੂੰ ਇਸ ਤਰ੍ਹਾਂ ਦੀ ਹੇਠੀ ਤੇ ਬੇਇਜ਼ਤੀ ਵਿੱਚ ਡਿੱਗੇ ਵੇਖਣਾ ਭੀ ਨਹੀਂ ਚਾਹੁੰਦਾ। ਇਸ ਕਰਕੇ ਸਭ ਦੇਸ਼ ਵਾਸੀਆਂ ਦੇ ਪ੍ਰਦੇਸ ਵਾਸੀਆਂ ਦਾ ਧਿਆਨ, ਇਸ ਹੋ ਰਹੀ ਬੇਇਨਸਾਫੀ, ਧੱਕੇਸ਼ਾਹੀ ਅਤੇ ਕੌਮੀ ਪੱਧਰ ਉੱਤੇ ਪ੍ਰਗਟ ਵਿਤਕਰੇ ਵੱਲ ਖਿਚਣ ਲਈ। ਆਪਣੇ ਸ਼ਰੀਰ ਦੀ ਆਹੂਤੀ ਪੇਸ਼ ਕਰਦਾ ਹਾਂ। ਮੈਂ 15 ਅਗਸਤ ਤੋਂ ਭੁੱਖ ਹੜਤਾਲ ਸ਼ੁਰੂ ਕਰਾਂਗਾ ਅਤੇ ਉਦੋਂ ਤੱਕ ਜਾਰੀ ਰੱਖਾਂਗਾ ਜਦੋਂ ਤੱਕ ਪੰਜਾਬੀ ਸੂਬੇ ਦਾ ਐਲਾਨ ਸਰਕਾਰ ਵੱਲੋਂ ਨਹੀਂ ਹੋ ਜਾਂਦਾ ਜਾਂ ਮੈਂ ਮਰ ਨਹੀਂ ਜਾਂਦਾ।[1]

15 ਅਗਸਤ 1961 ਈ: ਨੂੰ ਮਾਸਟਰ ਤਾਰਾ ਸਿੰਘ ਦਾ ਮਰਨ ਵਰਤ ਸ਼ੁਰੂ ਹੋਇਆ। ਮਾਸਟਰ ਜੀ ਨੇ ਮਰਨਵਰਤ ਸ਼ੁਰੂ ਕਰਨ ਉਪਰੰਤ ਉਸੇ ਦਿਨ ਆਪਣੇ ਭਰਾ ਪ੍ਰਿੰਸੀਪਲ ਨਿਰੰਜਨ ਸਿੰਘ ਅਤੇ ਅਕਾਲੀ ਮੋਰਚੇ ਦੇ ਡਿਕਟੇਟਰ ਸੰਤ ਫਤਿਹ ਸਿੰਘ ਜੀ ਨੂੰ ਸੰਬੋਧਨ ਕਰਦਿਆਂ ਕਿਹਾ ਸੀ,

" ਇਹ ਕੋਈ ਪਤਾ ਨਹੀਂ ਕਿ ਮੈਂ ਕਦ ਬੇਹੋਸ਼ ਹੋ ਜਾਵਾਂ ਜਾਂ ਸੋਚਣ ਦੇ ਯੋਗ ਨਾ ਰਹਾਂ। ਤੁਸੀਂ ਕੋਈ ਗੱਲ ਡਿੱਗਕੇ ਨਹੀਂ ਮੰਨਣੀ ਅਤੇ ਨਾਂ ਹੀ ਬੇਜਾ ਹਠ ਕਰਨਾ ਹੈ।

---

1. 'ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼'
(ਪੰਨਾ 321 - 323)

ਹੋਣਾ ਤਾਂ ਉਹੀ ਹੈ ਜੋ ਗੁਰੂ ਨੂੰ ਮਨਜ਼ੂਰ ਹੈ। ਅਸਾਂ ਆਪਣਾ ਸਿਦਕ ਕਾਇਮ ਰੱਖਣਾ ਹੈ। ਹਰ ਰੋਜ਼ ਸਵੇਰੇ ਤਿੰਨ ਸਿੰਘ ਉਨ੍ਹਾਂ ਦੀ ਤਿੰਨ ਘੰਟੇ ਦੇ ਕਰੀਬ ਬਦਾਮ ਰੋਗਨ ਨਾਲ ਮਾਲਸ਼ ਕਰਦੇ ਸਨ। ਦਸ ਬਾਰਾਂ ਦਿਨ ਲੰਘ ਗਏ ਭੁੱਖ ਹੜਤਾਲ ਦਾ ਉਨ੍ਹਾਂ ਤੇ ਕੋਈ ਅਸਰ ਨਹੀਂ ਸੀ ਜਾਪਦਾ।[1]

ਮਾਸਟਰ ਜੀ ਦਾ ਵਰਤ ਸ਼ੁਰੂ ਹੋਣ ਤੋਂ ਪਹਿਲਾਂ ਹੀ ਪੰਜਾਬ ਸਰਕਾਰ ਨੇ ਪੰਜਾਬ ਦੇ ਸਭ ਉਰਦੂ ਪੰਜਾਬੀ ਅਖ਼ਬਾਰਾਂ ਨੂੰ ਨੋਟਿਸ ਜਾਰੀ ਕੀਤਾ ਕਿ ਮਾਸਟਰ ਜੀ ਦੇ ਮਰਨ ਵਰਤ ਸਬੰਧੀ ਕੋਈ ਖ਼ਬਰ ਜਾਂ ਲੇਖ ਪ੍ਰਕਾਸ਼ਤ ਨਾਂ ਕਰਨ। ਮਾਸਟਰ ਜੀ ਦੇ ਦੋਹਾਂ ਅਖ਼ਬਾਰਾਂ ਪ੍ਰਭਾਤ 'ਉਰਦੂ' ਅਤੇ ਜਥੇਦਾਰ (ਪੰਜਾਬੀ) ਉੱਤੇ ਇਹ ਪਾਬੰਦੀ ਕਾਇਮ ਰਹੀ। ਇਸ ~~ਅਖ਼ਬਾਰ~~ ਤਹਿਰੀਕ (ਪੰਜਾਬੀ) ਸੂਬੇ ਦੀ ਸਿਰਜਣਾ ਅਤੇ ਸ਼ਹਿਰੀ ਆਜ਼ਾਦੀ ਦੀ ਬਹਾਲੀ) ਦੇ ਸਮਰਥਕ ਕਮਿਊਨਿਸਟ ਆਗੂਆਂ ਨੂੰ ਭੀ ਅਕਾਲੀ ਮੁਖੀਆਂ ਨਾਲ ਗਿਰਫ਼ਤਾਰ ਕਰਕੇ ਸੈਂਕੜਿਆਂ ਦੀ ਗਿਣਤੀ ਵਿੱਚ, ਜਿਹਲਾਂ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ। ਕਮਿਊਨਿਸਟ ਪਾਰਟੀ ਦੇ ਛਾਪੇਖਾਨੇ (ਅਵਾਮੀ ਪ੍ਰੈਸ) ਅਤੇ ਅਖ਼ਬਾਰ 'ਨਵਾਂ ਜ਼ਮਾਨਾਂ' ਦੇ ਸਾਰੇ ਸਟਾਫ਼ ਨੂੰ ਪੁਲਿਸ ਇੱਕੋ ਹੱਲੇ ਗਿਰਫ਼ਤਾਰ ਕਰਕੇ ਲੈ ਗਈ। ਮਾਸਟਰ ਜੀ ਦੇ ਵਰਤ ਸ਼ੁਰੂ ਕਰਨ ਤੋਂ ਬਾਅਦ ਸਤਾਰ੍ਹਵੇਂ ਦਿਨ ਇੱਕ ਸਤੰਬਰ 1961 ਈ: ਨੂੰ ਪੁਰਾਣੇ ਕਾਂਗਰਸੀ/ਸੋਸ਼ਲਿਸਟ ਅਤੇ ਗਾਂਧੀਵਾਦ ਨੇਤਾ ਸ੍ਰੀ ਜੈ ਪ੍ਰਕਾਸ਼ ਨਰੈਣ ਮਾਸਟਰ ਜੀ ਨੂੰ ਮਿਲਣ ਆਏ। ਉਨ੍ਹਾਂ ਕਿਹਾ, " ਮੈਂ ਮਾਸਟਰ ਜੀ ਨੂੰ ਖ਼ੁਸ਼ ਵੇਖਿਆ ਭਾਵੇਂ ਉਹ ਬਹੁਤ ਕਮਜ਼ੋਰ ਹਨ।[2]

ਇਸ ਤੋਂ ਦੂਸਰੇ ਦਿਨ ਦੋ ਸਤੰਬਰ 1961 ਈ: ਨੂੰ ਅਖ਼ਬਾਰਾਂ ਦੇ ਪ੍ਰਤੀਨਿਧਾਂ ਨੂੰ ਬਿਆਨ ਦੇਂਦਿਆਂ ਮਾਸਟਰ ਜੀ ਨੇ ਕਿਹਾ, " ਮੈਂ ਇੱਕ ਵਾਰ ਕਿਹਾ ਸੀ ਕਿ ਸ੍ਰੀ ਰਾਜਗੁਪਾਲ ਚਾਰੀਆ (ਪੁਰਾਣੇ ਕਾਂਗਰਸੀ) ਮਿਸਟਰ ਅਜੈਘੋਸ਼ (ਕਮਿਊਨਿਸਟ) ਅਤੇ ਮਿਸਟਰ ਅਸ਼ੋਕ ਮਹਿਤਾ (ਸੋਸ਼ਲਿਸਟ) ਆਦਿਕ ਆਗੂਆਂ ਤੋਂ ਪੰਜਾਬੀ ਸੂਬਾ ਬਣਾਉਣ ਦੇ ਸੁਆਲ ਉੱਤੇ ਸਾਲਸੀ ਕਰਵਾ ਲਈ ਜਾਏ। ਪਰ ਮੇਰੀ ਇਸ ਤਜਵੀਜ਼ ਦਾ ਹਕੂਮਤ ਦੇ ਬੋਲੇ ਕੰਨਾਂ ਉੱਤੇ ਕੋਈ ਅਸਰ ਨਹੀਂ ਹੋਇਆ। ਹੁਣ ਭੀ ਮੈਂ ਸ੍ਰੀ ਜੈ ਪ੍ਰਕਾਸ਼ ਨਰੈਣ ਵਰਗੇ ਨਿਰਪੱਖ ਬੰਦੇ ਪਾਸੋਂ ਇਸਦੀ ਸਾਲਸੀ ਕਰਵਾਉਣਾ ਮੰਨਦਾ ਹਾਂ। ਪੰਜ ਸਤੰਬਰ 1961 ਈ: ਨੂੰ ਸ੍ਰੀ ਚਮਨ ਲਾਲ ਭਿਖ਼ਸ਼ੂ ਨੇ ਦਿੱਲੀ ਤੋਂ ਆਕੇ ਮਾਸਟਰ ਜੀ ਨਾਲ ਮੁਲਾਕਾਤ ਕੀਤੀ। ਉਹ ਭਾਰਤ ਦੇ ਕਾਇਮ ਮੁਕਾਮ

---

1. ਜੀਵਨ ਯਾਤਰਾ ਮਾਸਟਰ ਤਾਰਾ ਸਿੰਘ (ਪੰਨਾ 185 - 186)
2. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼। (ਪੰਨਾ 326 - 327)

ਰਾਸ਼ਟਰਪਤੀ ਡਾਕਟਰ ਰਾਧਾ ਕ੍ਰਿਸ਼ਨਨ ਦਾ ਇਕ ਵਿਸ਼ੇਸ਼ ਸੁਨੇਹਾ ਭੀ ਮਾਸਟਰ ਜੀ ਲਈ ਲਿਆਏ ਸਨ। ਉਸ ਸੁਨੇਹੇ ਵਿੱਚ ਡਾ: ਰਾਧਾ ਕ੍ਰਿਸ਼ਨਨ ਨੇ ਲਿਖਿਆ ਸੀ, " ਮਾਸਟਰ ਜੀ ਦਾ ਇਲਜ਼ਾਮ ਹੈ ਕਿ ਪੰਜਾਬੀ ਸੂਬਾ ਬਣਾਉਣ ਤੋਂ ਇਨਕਾਰ ਕਰਕੇ ਸਰਕਾਰ ਸਿੱਖਾਂ ਦੇ ਖਿਲਾਫ਼ ਵਿਤਕਰਾ ਕਰ ਰਹੀ ਹੈ। ਇਸ ਇਲਜ਼ਾਮ ਦੀ ਪੜਤਾਲ ਉੱਚ ਅਧਿਕਾਰਾਂ ਵਾਲਾ ਕਮਿਸ਼ਨ ਕਰੇਗਾ ਅਤੇ ਇਸ ਕਮਿਸ਼ਨ ਦੇ ਸਾਰੇ ਮੈਂਬਰ ਨਿਰਪੱਖ ਹੋਣਗੇ। ਇਨ੍ਹਾਂ ਦਾ ਸਰਕਾਰ ਜਾਂ ਕਿਸੇ ਪਾਰਟੀ ਨਾਲ ਸਬੰਧ ਨਹੀਂ ਹੋਵੇਗਾ। ਭਿਖਸ਼ੂ ਜੀ ਨੇ ਅਖ਼ਬਾਰਾਂ ਦੇ ਪ੍ਰਤੀਨਿਧਾਂ ਨੂੰ ਕਿਹਾ, " ਕਮਿਸ਼ਨ ਛੇਤੀ ਕੰਮ ਸ਼ੁਰੂ ਕਰੇਗਾ ਤੇ ਵਰਤ ਖੋਲ੍ਹਣ ਮਗਰੋਂ ਮਾਸਟਰ ਜੀ ਦੀਆਂ ਛੋਟੀਆਂ ਮੰਗਾਂ ਪੂਰੀਆਂ ਕਰ ਦਿੱਤੀਆਂ ਜਾਣਗੀਆਂ, ਜੋ ਸ਼ਾਂਤੀ ਦਾ ਵਾਤਾਵਰਣ ਕਾਇਮ ਕਰਨ ਲਈ ਜ਼ਰੂਰੀ ਹਨ। [1]

30 ਸਤੰਬਰ 1961 ਦੀ ਸਵੇਰ ਨੂੰ ਉਚੇਚੇ ਹਵਾਈ ਜਹਾਜ਼ ਤੇ ਮਲਕ ਹਰਦਿੱਤ ਸਿੰਘ, ਮਹਾਰਾਜਾ ਯਾਦਵਿੰਦਰ ਸਿੰਘ, ਪਟਿਆਲਾ ਅਤੇ ਸ੍ਰੀ ਮੌਲੀ ਚੰਦਰ ਸ਼ਰਮਾਂ ਭਾਰਤ ਦੀ ਕੇਂਦਰੀ ਸਰਕਾਰ ਦੇ ਮੁਖੀਆਂ ਨਾਲ ਗੱਲਬਾਤ ਕਰਨ ਉਪਰੰਤ ਅੰਮ੍ਰਿਤਸਰ ਪੁੱਜੇ ਉਨ੍ਹਾਂ ਨੇ ਅਕਾਲੀ ਮੁੱਖੀਆਂ ਨੂੰ ਕੇਂਦਰੀ ਸਰਕਾਰ ਦੇ ਮੁੱਖੀਆਂ ਨਾਲ ਹੋਈ ਗੱਲਬਾਤ ਤੋਂ ਜਾਣੂ ਕਰਾਇਆ। ਉਨ੍ਹਾਂ ਨੇ ਸਿੱਖਾਂ ਨਾਲ ਵਿਤਕਰੇ ਦੀ ਸ਼ਕਾਇਤ ਸੁਣਨ ਲਈ ਨੀਯਤ ਹੋਣ ਵਾਲੇ ਕਮਿਸ਼ਨ ਦੇ ਮੈਂਬਰਾਂ ਦੇ ਤਿੰਨ ਨਾਮ ਅਕਾਲੀ ਮੁਖੀਆਂ ਨੂੰ ਦੱਸੇ ਜੋ ਉਨ੍ਹਾਂ ਪਰਵਾਨ ਕਰ ਲਏ। ਉਸੇ ਦਿਨ ਉਕਤ ਵਿਚੋਲੇ ਵਾਪਸ ਦਿੱਲੀ ਪੁੱਜੇ ਅਤੇ ਕੇਂਦਰੀ ਸਰਕਾਰ ਦੇ ਮੁਖੀਆਂ ਨਾਲ ਹੋਰ ਗੱਲਬਾਤ ਕਰਕੇ ਪਹਿਲੀ ਅਕਤੂਬਰ 1961 ਈ: ਨੂੰ ਫਿਰ ਅੰਮ੍ਰਿਤਸਰ ਪੁੱਜੇ। ਇਨ੍ਹਾਂ ਵਿਚੋਲਿਆਂ ਵਿੱਚੋਂ ਮਹਾਰਾਜਾ ਪਟਿਆਲਾ ਮਲਕ ਹਰਦਿੱਤ ਸਿੰਘ, ਜਰਨਲ ਕੁਲਦਿਆਲ ਸਿੰਘ ਢਿੱਲੋਂ, ਮਲਕ ਸੁਖਦੇਵ ਸਿੰਘ ਅਤੇ ਸ੍ਰੀ ਮੌਲੀ ਚੰਦਰ ਸ਼ਰਮਾਂ ਦੇ ਨਾਮ ਵਰਨਣ ਯੋਗ ਹਨ। ਅਕਾਲਤਖਤ ਸਾਹਿਬ ਵਿਖੇ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੀ ਹੋ ਰਹੀ ਇੱਕਤਰਤਾ ਵਿੱਚ ਇਹ ਆਪ ਸ਼ਾਮਲ ਹੋਏ ਅਤੇ ਇਨ੍ਹਾਂ ਨੇ ਕੇਂਦਰੀ ਸਰਕਾਰ ਵੱਲੋਂ ਦਿੱਤੇ ਭਰੋਸੇ ਤੇ ਚਾਨਣਾ ਪਾਇਆ ਕੇਂਦਰੀ ਸਰਕਾਰ ਵੱਲੋਂ ਇਨ੍ਹਾਂ ਦੱਸੇ ਜਾਂਦੇ ਭਰੋਸਿਆਂ ਉੱਤੇ ਵਿਚਾਰ ਕਰਕੇ, ਸ਼੍ਰੋਮਣੀ ਅਕਾਲੀਦਲ ਦੀ ਵਰਕਿੰਗ ਕਮੇਟੀ ਨੇ ਸਰਬ ਸੰਮਤੀ ਨਾਲ ਮਾਸਟਰ ਜੀ ਦਾ ਵਰਤ ਖੋਲ੍ਹਣ ਦਾ ਫੈਸਲਾ ਕੀਤਾ। ਭਾਵੇਂ ਸੰਤ ਫਤਿਹ ਸਿੰਘ, ਗਿਆਨੀ ਹਰਚਰਨ ਸਿੰਘ ਹੁਡਿਆਰਾ, ਜਥੇਦਾਰ ਜਗਦੇਵ ਸਿੰਘ ਤਲਵੰਡੀ, ਜਥੇਦਾਰ ਜੀਵਨ ਸਿੰਘ ਉਮਰਾਨੰਗਲ ਅਤੇ

---

1. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼।

(ਪੰਨਾ 327 - 330)

ਸ੍ਰ: ਲਛਮਣ ਸਿੰਘ ਗਿੱਲ ਆਦਿ ਆਗੂ ਇਸ ਫੈਸਲੇ ਨਾਲ ਸੰਤੁਸ਼ਟ ਨਹੀਂ ਸਨ।

ਮਾਸਟਰ ਤਾਰਾ ਸਿੰਘ ਨੇ ਕਿਹਾ, " ਸ਼੍ਰੋਮਣੀ ਅਕਾਲੀਦਲ ਦੀ ਵਰਕਿੰਗ ਕਮੇਟੀ ਤੇ ਹੋਰ ਦੋਸਤਾਂ ਨੇ ਮੈਨੂੰ ਵਰਤ ਖੋਲ੍ਹਣ ਦਾ ਮਸ਼ਵਰਾ ਦਿੱਤਾ ਹੈ। ਇਹ ਸਾਡੇ ਮਨੋਰਥ ਲਈ ਚੰਗਾ ਹੈ ਤੇ ਇਸ ਵਿੱਚ ਮੇਰੇ ਪਿਆਰੇ ਵਤਨ ਦਾ ਲਾਭ ਹੈ। ਸੋ ਮੈਂ ਫੈਸਲਾ ਕੀਤਾ ਹੈ ਕਿ ਵਰਤ ਅੱਜ ਅਠਤਾਲੀਵੇਂ ਦਿਨ ਖਤਮ ਕਰਾਂ। ਸਿੱਖਾਂ ਦਾ ਸਰਕਾਰ ਨਾਲ ਸਮਝੌਤਾ ਹੋ ਜਾਵੇਗਾ। ਨਿਯਤ ਕੀਤੇ ਜਾਣ ਵਾਲੇ ਕਮਿਸ਼ਨ ਦੇ ਤਿੰਨ ਮੈਂਬਰਾਂ ਦੇ ਨਾਮ ਮੈਨੂੰ ਦੱਸੇ ਗਏ ਹਨ। ਵਰਤ ਤੋੜਨ ਦੇ ਬਾਅਦ ਦੋ ਮਹੀਨੇ ਮਗਰੋਂ ਮਾਸਟਰ ਜੀ ਦਿੱਲੀ ਗਏ ਅਤੇ 30 ਨਵੰਬਰ 1961 ਈ: ਨੂੰ ਪੰਡਤ ਨਹਿਰੂ ਨੂੰ ਮਿਲੇ। ਇਸ ਤੋਂ ਦੂਸਰੇ ਦਿਨ ਸਰਕਾਰ ਨੇ ਕਮਿਸ਼ਨ ਦੇ ਤਿੰਨ ਮੈਂਬਰਾਂ ਦੇ ਨਾਵਾਂ ਦਾ ਐਲਾਨ ਕਰ ਦਿੱਤਾ। ਮਾਸਟਰ ਜੀ ਨੂੰ ਦੱਸੇ ਗਏ ਨਾਵਾਂ ਵਿੱਚੋਂ ਇਨ੍ਹਾਂ ਵਿੱਚ ਇੱਕ ਭੀ ਨਹੀਂ ਸੀ। ਇਸ ਤੋਂ ਮਾਸਟਰ ਜੀ ਤੇ ਦੂਸਰੇ ਅਕਾਲੀਆਂ ਮੁਖੀਆਂ ਨੂੰ ਬੜਾ ਦੁੱਖ ਹੋਇਆ। ਸ਼੍ਰੋਮਣੀ ਅਕਾਲੀਦਲ ਨੇ ਇਸ ਐਲਾਨੇ ਨਾਵਾਂ ਦੇ ਵਿਰੁੱਧ ਪ੍ਰਧਾਨ ਮੰਤਰੀ ਨਹਿਰੂ ਅਤੇ ਗ੍ਰਹਿਮੰਤਰੀ ਸ੍ਰੀ ਲਾਲ ਬਹਾਦਰ ਸ਼ਾਸ਼ਤਰੀ ਨੂੰ ਰੋਸ ਪੱਤਰ ਲਿਖੇ।[1]

13 ਦਸੰਬਰ 1961 ਈ: ਨੂੰ ਗ੍ਰਹਿਮੰਤਰੀ ਸ੍ਰੀ ਸਾਸ਼ਤਰੀ ਨੇ ਸ਼੍ਰੋਮਣੀ ਅਕਾਲੀ ਦੇ ਰੋਸ ਪੱਤਰ ਦੇ ਉੱਤਰ ਵਿੱਚ ਲਿਖਿਆ, " ਵਿਚੋਲਿਆਂ ਨੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਨਾਮ ਤਜਵੀਜ ਕੀਤੇ ਸਨ। ਉਨ੍ਹਾਂ ਉੱਤੇ ਵਿਚਾਰ ਕਰਨ ਦਾ ਭਰੋਸਾ ਦਿੱਤਾ ਸੀ ਅਤੇ ਕਿਹਾ ਸੀ ਕਿ ਫੈਸਲਾ ਤਾਂ ਸਰਕਾਰ ਨੇ ਹੀ ਕਰਨਾ ਹੈ। ਸ੍ਰੀ ਜੈ ਪ੍ਰਕਾਸ਼ ਦਾ ਨਾਮ ਵਿਚੋਲਿਆਂ ਨੇ ਤਜਵੀਜ ਕੀਤਾ ਸੀ ਜੋ ਸਰਕਾਰ ਨੇ ਮੰਨ ਲਿਆ ਸੀ। ਪਰ ਸ੍ਰੀ ਜੈ ਪ੍ਰਕਾਸ਼ ਨੇ ਮੈਂਬਰ ਬਣਨ ਤੋਂ ਇਨਕਾਰ ਕਰ ਦਿੱਤਾ। ਮਾਸਟਰ ਤਾਰਾ ਸਿੰਘ ਨੇ ਆਪਣੇ ਬਿਆਨ ਵਿੱਚ ਜੋ ਚਾਰ ਨਾਮ ਦੱਸੇ ਸਨ ਉਹ ਮਹਾਰਾਜਾ ਪਟਿਆਲਾ ਅਤੇ ਦੂਸਰੇ ਵਿਚੋਲਿਆਂ ਨੇ ਤਜਵੀਜ ਕੀਤੇ ਸਨ। ਮੈਂ ਕੋਈ ਨਾਮ ਤਜਵੀਜ ਨਹੀਂ ਕੀਤਾ ਕਿ ਇਹ ਸਰਕਾਰ ਨੂੰ ਮਨਜ਼ੂਰ ਹਨ," ਪੰਡਤ ਨਹਿਰੂ ਨੇ ਉਕਤ ਰੋਸ ਪੱਤਰ ਦੇ ਉੱਤਰ ਵਿੱਚ ਲਿਖਿਆ:-

" ਤੁਸੀਂ ਕਿਹਾ ਹੈ ਕਿ ਮਾਸਟਰ ਤਾਰਾ ਸਿੰਘ ਜੀ ਨੂੰ ਦੱਸਿਆ ਗਿਆ ਸੀ ਕਿ ਸ੍ਰੀ ਪਤੰਜਲੀ ਸ਼ਾਸਤਰੀ ਸ੍ਰੀ ਰਾਮਾਸਵਾਮੀ ਅਤੇ ਤੀਜੇ ਇੱਕ ਹੋਰ ਮੈਂਬਰ ਦਾ ਕਮਿਸ਼ਨ ਹੋਵੇਗਾ।

---

1. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼।

(ਪੰਨਾ 334 - 335 )

ਇਸ ਗੱਲ ਤੋਂ ਮੈਨੂੰ ਹੈਰਾਨੀ ਹੋਈ ਹੈ। ਇਸ ਸਬੰਧੀ ਮੈਂ ਕੋਈ ਇਕਰਾਰ ਨਹੀਂ ਕੀਤਾ। ਸੱਚ ਤਾਂ ਇਹ ਹੈ ਕਿ ਮੈਂ ਇਸ ਬਾਰੇ ਇਕਰਾਰ ਕਰ ਹੀ ਨਹੀਂ ਸਕਦਾ ਸੀ। ਇਹ ਪਤਾ ਨਹੀਂ ਕਿ ਮੈਨੂੰ ਮਿਲਣ ਵਾਲੇ ਮਾਲਕ ਹਰਦਿੱਤ ਸਿੰਘ ਤੇ ਮਹਾਰਾਜੇ ਪਟਿਆਲੇ ਨੇ ਜਾਕੇ ਮਾਸਟਰ ਤਾਰਾ ਸਿੰਘ ਨੂੰ ਕੀ ਕਿਹਾ ਹੈ। ਮਗਰ ਮੈਨੂੰ ਸਾਫ ਯਾਦ ਹੈ ਕਿ ਮੈਂ ਕੋਈ ਪ੍ਰਤੱਖ ਜਾਂ ਅਪ੍ਰਤੱਖ ਇਕਰਾਰ ਨ ਹੀਂ ਕੀਤਾ ਕਿ ਉਨ੍ਹਾਂ ਦੇ ਤਜਵੀਜ ਕੀਤੇ ਨਾਵਾਂ ਵਾਲੇ ਮੈਂਬਰਾਂ ਦਾ ਹੀ ਕਮਿਸ਼ਨ ਬਣੇਗਾ। ਉਨ੍ਹਾਂ ਨਾਵਾਂ ਵਿੱਚੋਂ ਇੱਕ ਨਾਮ ਸ੍ਰੀ ਜੈ ਪ੍ਰਕਾਸ਼ ਨਰੈਣ ਦਾ ਸੀ, ਮੈਂ ਕਿਹਾ ਸੀ ਇਸ ਬਾਰੇ ਭੀ ਸੋਚਾਂ ਗੇ ਪਰ ਇਕਰਾਰ ਕੋਈ ਨਹੀਂ ਸੀ ਕੀਤਾ। ਫਿਰ ਇੱਕ ਵੇਰ ਪੰਡਤ ਨਹਿਰੂ ਨੇ ਨੰਗਲ (ਪੰਜਾਬ) ਵਿਖੇ ਤਕਰੀਰ ਕਰਦਿਆਂ ਆਖਿਆ ਸੀ, " ਮਹਾਰਾਜਾ ਪਟਿਆਲਾ ਤੇ ਮਲਕ ਹਰਦਿੱਤ ਸਿੰਘ ਨੇ ਮੈਨੂੰ ਲਿਖਿਆ ਹੈ ਕਿ ਤੁਸੀਂ ਜਾਂ ਸਰਕਾਰ ਨੇ ਕਦੇ ਭੀ ਕਮਿਸ਼ਨ ਵਿੱਚ ਸ਼ਾਮਲ ਕਰਨ ਲਈ ਕਿਸੇ ਨਾਮ ਦਾ ਭਰੋਸਾ ਨਹੀਂ ਸੀ ਦਿੱਤਾ। "[1]

ਉਧਰ ਪਹਿਲੀ ਅਕਤੂਬਰ 1961 ਈ: ਨੂੰ ਆਪਣਾ ਵਰਤ ਖਤਮ ਕਰਕੇ ਮਾਸਟਰ ਤਾਰਾ ਸਿੰਘ ਸ੍ਰੀ ਦਰਬਾਰ ਸਾਹਿਬ ਤੋਂ ਆਪਣੇ ਘਰ ਵਾਪਸ ਆ ਗਏ। ਮਾਸਟਰ ਜੀ ਨੇ ਤਿੰਨ ਅਕਤੂਬਰ ਦੀ ਸ਼ਾਮ ਨੂੰ ਅਕਾਲੀ ਆਗੂਆਂ ਤੇ ਸਮਰਥਕਾਂ ਨੂੰ ਆਪਣੇ ਘਰ ਇੱਕ ਪਾਰਟੀ ਤੇ ਬੁਲਾਇਆ; ਪਰ ਸੰਤ ਫਤਿਹ ਸਿੰਘ ਜੀ ਅਤੇ ਉਨ੍ਹਾਂ ਦੇ ਸਮਰਥਕ ਅਕਾਲੀ ਮੁਖੀ ਇਸ ਪਾਰਟੀ ਵਿੱਚ ਸ਼ਾਮਲ ਨਾ ਹੋਏ। ਉਨ੍ਹੀਂ ਅਕਤੂਬਰ 1961 ਈ: ਦੇ (ਅਜੀਤ) ਜਲੰਧਰ ਵਿਚ ਪ੍ਰਕਾਸ਼ਤ ਹੋਈ ਇੱਕ ਖਬਰ ਅਨੁਸਾਰ, " ਅਕਾਲੀ ਨੇਤਾ ਸ੍ਰ: ਲਛਮਣ ਸਿੰਘ ਗਿੱਲ; ਸ੍ਰ: ਜਗਦੇਵ ਸਿੰਘ ਤਲਵੰਡੀ, ਅਤੇ ਸ੍ਰ: ਭਾਗ ਸਿੰਘ ਜੈਦ (ਮੈਂਬਰ ਵਰਕਿੰਗ ਕਮੇਟੀ ਸ੍ਰੋਮਣੀ ਅਕਾਲੀ ਦਲ) ਮਾਸਟਰ ਤਾਰਾ ਸਿੰਘ ਤੋਂ ਬਾਗੀ ਹੋ ਗਏ ਹਨ। ਸ੍ਰ: ਲਛਮਣ ਸਿੰਘ ਗਿੱਲ ਦੀ ਮਾਸਟਰ ਜੀ ਤੋਂ ਬਗਾਬਤ ਕਰਨ ਦੀ ਬਹੁਤ ਚਰਚਾ ਹੈ। ਇਹ ਗੱਲ ਪੱਕੀ ਹੈ ਕਿ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨਗੀ ਦੀ ਚੋਣ ਵਿੱਚ ਮਾਸਟਰ ਜੀ ਦਾ ਮੁਕਾਬਲਾ ਹੋਵੇਗਾ। ਅਕਾਲੀਦਲ ਤੇ ਸ੍ਰੋਮਣੀ ਕਮੇਟੀ ਦੇ ਹੋਰ ਬਹੁਤ ਸਾਰੇ ਮੈਂਬਰ ਸ੍ਰ: ਲਛਮਣ ਸਿੰਘ ਗਿੱਲ ਨਾਲ ਆ ਰਲੇ ਹਨ।[2]

---

1. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼।
(ਪੰਨਾ 335 - 336)
2. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼।
(ਪੰਨਾ 340 - 341)

## ਕਾਂਡ ਦੱਸਵਾਂ :- 1962 ਈ: ਦੀਆਂ ਆਮ ਚੋਣਾਂ ਉਪ੍ਰੰਤ ਸ਼੍ਰੋਮਣੀ ਕਮੇਟੀ ਅਤੇ ਅਕਾਲੀ ਦਲ ਦੇ ਨਵੇਂ ਆਗੂ।।

ਲੇਖਕ:- ਜਗਜੀਤ ਸਿੰਘ ਔਲਖ (ਐਮ. ਏ.)

*****

ਜਨਵਰੀ 1962 ਈ: ਵਿੱਚ ਭਾਰਤ ਦੀ ਲੋਕ ਸਭਾ ਅਤੇ ਰਾਜ ਵਿਧਾਨ ਸਭਾਵਾਂ ਲਈ ਆਮ ਚੋਣਾਂ ਹੋਈਆਂ। ਪੰਜਾਬ ਵਿੱਚ ਸ਼੍ਰੋਮਣੀ ਅਕਾਲੀਦਲ ਨੇ ਕਾਂਗਰਸ ਪਾਰਟੀ ਦਾ ਲਗਪਗ ਹਰ ਸੀਟ ਤੇ ਡਟਕੇ ਮੁਕਾਬਲਾ ਕੀਤਾ। ਕਈ ਸੀਟਾਂ ਤੇ ਜਿੱਥੇ ਸ਼੍ਰੋਮਣੀ ਅਕਾਲੀਦਲ ਦੇ ਆਪਣੇ ਉਮੀਦਵਾਰ ਨਹੀਂ ਸਨ, ਦਲ ਨੇ ਕਮਿਊਨਿਸਟ ਜਾਂ ਆਜ਼ਾਦ ਉਮੀਦਵਾਰਾਂ ਦੀ ਹਮਾਇਤ ਕੀਤੀ। ਪੰਜਾਬ ਦੇ ਮੁੱਖ ਮੰਤਰੀ ਸ: ਪਰਤਾਪ ਸਿੰਘ ਕੈਰੋਂ ਦੇ ਮੁਕਾਬਲੇ, ਅਣਗਿਣਤ ਝੂਠੇ ਮੁਕੱਦਮਿਆਂ ਵਿੱਚ ਉਲਝਾਏ ਜਿਹਲ ਵਿੱਚ ਨਜ਼ਰਬੰਦ, ਜਥੇਦਾਰ ਮੋਹਨ ਸਿੰਘ ਤੁੜ ਨੇ ਸ਼੍ਰੋਮਣੀ ਅਕਾਲੀਦਲ ਦੇ ਉਮੀਦਵਾਰ ਦੇ ਰੂਪ ਵਿੱਚ ਚੋਣ ਲੜੀ ਅਤੇ ਸ: ਪਰਤਾਪ ਸਿੰਘ ਕੈਰੋਂ ਨੂੰ ਲੱਕ ਤੋੜਵੀਂ ਹਾਰ ਦਿੱਤੀ। ਪਰੰਤੂ ਵੋਟਾਂ ਦੀ ਗਿਣਤੀ ਕਰਨ ਵਾਲੇ ਅਧਿਕਾਰੀ (ਰੀਟਰਨਿੰਗ ਅਫਸਰ) ਨੇ ਮੁੱਖਮੰਤਰੀ ਦੇ ਹੁਕਮ ਅਨੁਸਾਰ, 34 ਵੋਟਾਂ ਤੇ ਮੁੱਖ ਮੰਤਰੀ ਕੈਰੋਂ ਦੀ ਜਿੱਤ ਦਾ ਐਲਾਨ ਕਰ ਦਿੱਤਾ। ਇਸ ਧੱਕੇਸ਼ਾਹੀ ਦੇ ਖਿਲਾਫ ਵੋਟਾਂ ਦੀ ਹੋ ਰਹੀ ਗਿਣਤੀ ਦੇ ਅਸਥਾਨ ਤੇ ਤਰਨ ਤਾਰਨ ਵਿਖੇ ਇੱਕਠੇ ਹੋਏ ਲੋਕਾਂ ਨੇ ਬੜੇ ਜੋਸ਼ ਤੇ ਰੋਸ ਦਾ ਪ੍ਰਗਟਾਵਾ ਕੀਤਾ। ਪ੍ਰੰਤੂ ਇੱਕਠੇ ਹੋਏ ਲੋਕਾਂ ਨੂੰ ਪੁਲਿਸ ਨੇ ਲਾਠੀਚਾਰਜ ਅਤੇ ਅੱਥਰੂ ਗੈਸ ਦੇ ਗੋਲਿਆਂ ਦੀ ਸਹਾਇਤਾ ਨਾਲ ਖਿੰਡਪੁੰਡ ਜਾਣ ਲਈ ਮਜਬੂਰ ਕਰ ਦਿੱਤਾ ਗਿਆ।[1]

ਇਨ੍ਹਾਂ ਆਮ ਚੋਣਾਂ ਵਿੱਚ ਸ਼੍ਰੋਮਣੀ ਅਕਾਲੀਦਲ ਨੇ ਪੰਜਾਬ ਵਿੱਚੋਂ ਲੋਕ ਸਭਾ ਲਈ ਦੋ ਸੀਟਾਂ ਜਿੱਤੀਆਂ। ਸ: ਕਪੂਰ ਸਿੰਘ (ਲੁਧਿਆਣਾ) ਤੋਂ ਅਤੇ ਸ: ਧੰਨਾ ਸਿੰਘ ਗੁਲਸ਼ਨ (ਬਠਿੰਡਾ) ਤੋਂ ਜਿੱਤੇ। ਦਲ ਦੇ ਵੀਹ ਦੇ ਲੱਗਭਗ ਐਮ. ਐਲ. ਏ. ਸਫਲ ਹੋਏ, ਜਿੰਨ੍ਹਾਂ ਵਿੱਚੋਂ ਸ: ਗੁਰਨਾਮ ਸਿੰਘ ਲੀਡਰ ਅਤੇ ਸ: ਲਛਮਣ ਸਿੰਘ ਗਿੱਲ ਅਕਾਲੀ। ਵਿਧਾਇਕ ਪਾਰਟੀ ਦੇ ਡਿਪਟੀ ਲੀਡਰ ਚੁਣੇ ਗਏ। ਚੋਣਾਂ ਤੋਂ ਬਾਅਦ ਸ਼੍ਰੋਮਣੀ ਅਕਾਲੀਦਲ ਦੀ ਹੌਸਲਾ ਆਮ ਭਰਤੀ ਦਾ ਕੰਮ ਪੂਰੇ ਜੋਰ ਸ਼ੋਰ ਨਾਲ ਹੋਇਆ ਅਪ੍ਰੈਲ 1962 ਈ: ਵਿੱਚ ਸ: ਲੱਛਮਣ ਸਿੰਘ ਗਿੱਲ

---

1.

ਜਥੇਦਾਰ ਜੀਵਨ ਸਿੰਘ ਉਮਰਾਨੰਗਲ ਅਤੇ ਸ੍ਰ: ਜਗਦੇਵ ਸਿੰਘ ਤਲਵੰਡੀ ਆਦਿਕ ਆਗੂਆਂ ਨੇ ਮਾਸਟਰ ਜੀ ਨੂੰ ਅਕਾਲੀਦਲ ਦੀ ਸਰਪਰਸਤੀ ਅਤੇ ਪ੍ਰਧਾਨਗੀ ਤੋਂ ਲਾਂਭੇ ਕਰਨ ਲਈ ਪ੍ਰਚਾਰ ਅਤੇ ਯਤਨ ਸ਼ੁਰੂ ਕਰ ਦਿੱਤੇ। ਜਥੇਦਾਰ ਜੀਵਨ ਸਿੰਘ ਉਮਰਾਨੰਗਲ ਨੇ 2 ਜੁਲਾਈ 1962 ਈ: ਨੂੰ ਮਾਸਟਰ ਤਾਰਾ ਸਿੰਘ ਪ੍ਰਧਾਨ ਸ਼੍ਰੋਮਣੀ ਅਕਾਲੀਦਲ ਨੂੰ ਇੱਕ ਰਜਿਸਟਰਡ ਚਿੱਠੀ ਭੇਜੀ ਜਿਸ ਵਿੱਚ ਉਨ੍ਹਾਂ ਮਾਸਟਰ ਜੀ ਤੋਂ ਸ਼੍ਰੋਮਣੀ ਅਕਾਲੀਦਲ ਦੀ ਲੀਡਰਸ਼ਿਪ ਤੋਂ ਵੱਖ ਹੋਣ ਦੀ ਮੰਗ ਕੀਤੀ। ਇਸ ਚਿੱਠੀ ਦੇ ਉੱਤਰ ਵਿੱਚ ਮਾਸਟਰ ਜੀ ਨੇ ਲਿਖਿਆ:-

" ਸ਼੍ਰੋਮਣੀ ਅਕਾਲੀਦਲ ਦੀ ਵਰਕਿੰਗ ਕਮੇਟੀ ਦੇ ਫੈਸਲੇ ਅਨੁਸਾਰ ਦਲ ਦੀ ਭਰਤੀ ਦੀ ਅਖਰੀ ਤਾਰੀਖ 16 ਅਪਰੈਲ 1962 ਨਿਸ਼ਚਤ ਕੀਤੀ ਗਈ ਸੀ। ਅਕਾਲੀ ਦਲ ਦੀਆਂ ਮੁੱਢਲੀਆਂ ਚੋਣਾਂ ਦੀ ਆਖਰੀ ਤਾਰੀਖ 30 ਜੂਨ 1962 ਨਿਸ਼ਚਤ ਕੀਤੀ ਗਈ ਸੀ। ਆਪ ਸੋਲ੍ਹਾਂ ਅਪਰੈਲ 1962 ਈ: ਨੂੰ ਰਾਤ ਦੇ ਲਗਪਗ ਗਿਆਰਾਂ ਵਜੇ ਦਲ ਦੇ ਦਫਤਰ ਆਏ ਸੀ ਅਤੇ ਆਪਣੇ ਭਰਤੀ ਦੀਆਂ ਆਖਰੀ ਰਸੀਦਾਂ ਉੱਤੇ ਗਿਆਨੀ ਹਰਚਰਨ ਸਿੰਘ ਹੁੱਡਿਆਰਾ ਪਾਸੋਂ ਦਸਖਤ ਕਰਵਾਏ ਸਨ। ਸ਼੍ਰੋਮਣੀ ਅਕਾਲੀਦਲ ਦੀ ਵਰਕਿੰਗ ਕਮੇਟੀ ਦੇ ਮੈਂਬਰ ਹੁੰਦਿਆ ਆਪਦੀ ਇਹ ਚਿੱਠੀ, ਜਿਸ ਵਿੱਚ ਇਹ ਮੁਆਮਲਾ ਅਦਾਲਤ ਵਿੱਚ ਲੈ ਜਾਣ ਅਤੇ ਪ੍ਰੈਸ (ਅਖ਼ਬਾਰਾਂ) ਰਾਹੀਂ ਪ੍ਰਚਾਰ ਕਰਨ ਦੀ ਧਮਕੀ ਦਿੱਤੀ ਗਈ ਹੈ। ਅਕਾਲੀਦਲ ਦੀ ਜਥੇਬੰਦੀ ਨੂੰ ਕਰੜੀ ਸੱਟ ਮਾਰਦੀ ਹੈ ਅਤੇ ਅਕਾਲੀਦਲ ਵਿੱਚ ਫੁੱਟ ਪਾਉਣ ਲਈ ਪੰਥ ਵਿਰੋਧੀ ਤਾਕਤਾਂ ਅਤੇ ਕਾਂਗਰਸ ਸਰਕਾਰ ਦੇ ਹੱਥ ਮਜ਼ਬੂਤ ਕਰਦੀ ਹੈ ਅਤੇ ਪੰਥਕ ਡਿਸਪਲਿਨ ਦੇ ਸਰਾਸਰ ਉਲਟ ਹੈ ਅਤੇ ਜਥੇਬੰਦੀ ਲਈ ਹਾਨੀਕਾਰਕ ਹੈ। ਇਸ ਲਈ ਮੈਂ ਆਪਨੂੰ 3 ਜੁਲਾਈ 1962 ਨੂੰ ਸ਼੍ਰੋਮਣੀ ਅਕਾਲੀਦਲ ਦੀ ਵਰਕਿੰਗ ਕਮੇਟੀ ਦੀ ਮੈਂਬਰੀ ਤੋਂ ਮੁਅੱਤਲ ਕਰਦਾ ਹਾਂ ਅਤੇ ਆਪ ਵੱਲੋਂ ਕੀਤੀ ਗਈ ਬੇਜ਼ਾਬਤੀ ਉੱਤੇ ਵਿਚਾਰ ਕਰਨ ਲਈ ਵਰਕਿੰਗ ਕਮੇਟੀ ਦਾ ਛੇਤੀ ਹੀ ਇਜਲਾਸ ਬੁਲਾ ਰਿਹਾ ਹਾਂ। ਉਪਰੋਕਤ ਚਿੱਠੀ ਲਿਖਣ ਉਪਰੰਤ ਆਪ ਵੱਲੋਂ ਅਖ਼ਬਾਰਾਂ ਵਿੱਚ ਪ੍ਰਕਾਸ਼ਤ ਹੋਇਆ। ਆਪ ਦੀ ਚਿੱਠੀ ਦਾ ਭਾਵ ਪੜ੍ਹ ਲਿਆ ਹੈ ਇਸ ਲਈ ਮੈਂ ਇਹ ਚਿੱਠੀ ਭੀ ਅਖ਼ਬਾਰਾਂ ਵਿੱਚ ਪ੍ਰਕਾਸ਼ਤ ਹੋਣ ਲਈ ਭੇਜ ਰਿਹਾ ਹਾਂ। [1]

ਜਥੇਦਾਰ ਜੀਵਨ ਸਿੰਘ ਉਮਰਾਨੰਗਲ ਅਤੇ ਸ੍ਰ: ਲਛਮਣ ਸਿੰਘ ਗਿੱਲ ਨੂੰ ਅਕਾਲੀਦਲ ਵਿੱਚੋਂ ਕੱਢਣ ਲਈ ਮਾਸਟਰ ਜੀ ਨੇ ਅਕਾਲੀਦਲ ਦੀ ਵਰਕਿੰਗ ਕਮੇਟੀ ਦਾ ਇਜਲਾਸ 4 ਜੁਲਾਈ 1962 ਈ: ਨੂੰ ਅੰਮ੍ਰਿਤਸਰ ਵਿਖੇ ਬੁਲਾਇਆ। ਸੰਤ ਫਤਿਹ ਸਿੰਘ ਜੀ ਦੀ ਤਜਵੀਜ਼ ਅਨੁਸਾਰ

---

1. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼ ।
(ਪੰਨਾ 345 - 346)

ਇਹ ਮਤਾ ਵਰਕਿੰਗ ਕਮੇਟੀ ਦੀ ਸੋਲਾਂ ਜੁਲਾਈ ਦੀ ਇਕੱਤਰਤਾ ਵਿੱਚ ਵਿਚਾਰਨ ਦਾ ਫੈਸਲਾ ਹੋਇਆ। ਸੰਤ ਜੀ ਨੇ ਬੜਾ ਯਤਨ ਕੀਤਾ ਕਿ ਉਕਤ ਦੋਨੋਂ ਮੁਖੀਆਂ ਨੂੰ ਅਕਾਲੀਦਲ ਦੀ ਵਰਕਿੰਗ ਕਮੇਟੀ ਚੋਂ ਨਾ ਕੱਢਿਆ ਜਾਏ। ਮਾਸਟਰ ਜੀ ਇਹ ਗੱਲ ਕਿਸੇ ਤਰ੍ਹਾਂ ਭੀ ਮੰਨਣ ਲਈ ਤਿਆਰ ਨਹੀਂ ਸਨ। ਸੰਤ ਜੀ ਇਸ ਇਕੱਤਰਤਾ ਵਿੱਚੋਂ ਬਾਹਰ ਚਲੇ ਗਏ ਤੇ ਇੱਕਤਰਤਾ ਨੇ ਉਕਤ ਦੋਨੋਂ ਆਗੂਆਂ ਨੂੰ ਦਲ ਚੋਂ ਕੱਢਣ ਦਾ ਫੈਸਲਾ ਕਰ ਦਿੱਤਾ। ਇਸ ਤੋਂ ਲੱਗਪਗ ਇੱਕ ਥ ਹਫਤੇ ਬਾਅਦ ਸੰਤ ਫਤਿਹ ਸਿੰਘ ਜੀ ਅਤੇ ਉਨ੍ਹਾਂ ਦੇ ਸਮਰਥਕ ਅਕਾਲੀ ਮੁਖੀਆਂ ਨੇ ਮੁਸ਼ਕੀਆਣਾ (ਜਿਲ੍ਹਾ ਲੁਧਿਆਣਾ) ਵਿਖੇ ਇੱਕ ਵੱਡੀ ਇਕੱਤਰਤਾ ਕਰਕੇ ਮਾਸਟਰ ਜੀ ਅਤੇ ਉਨ੍ਹਾਂ ਦੇ ਸਮਰਥਕਾਂ ਨਾਲ ਫੈਸਲਾਕੁਨ ਟੱਕਰ ਲੈਣ ਦਾ ਫੈਸਲਾ ਕੀਤਾ.[1]

ਇਸ ਸਮੇਂ ਮਾਸਟਰ ਜੀ ਨੇ ਸੰਤ ਫਤਿਹ ਸਿੰਘ ਜੀ ਦੇ ਨਾਮ ਇੱਕ ਚਿੱਠੀ ਵਿੱਚ ਲਿਖਿਆ," ਇੱਕ ਗੱਲ ਹਿੰਦੂ ਅਖਬਾਰਾਂ ਰਾਹੀਂ ਮੇਰੇ ਕੋਲ ਪੁੱਜੀ ਹੈ ਕਿ ਸੰਤ ਜੀ ਕਹਿੰਦੇ ਹਨ ਕਿ ਉਨ੍ਹਾਂ ਦੀ ਸੋਭਾ ਵੇਖਕੇ ਉਨ੍ਹਾਂ ਦੇ ਕਈ ਵਿਰੋਧੀ ਈਰਖਾ ਵਿੱਚ ਸੜ ਰਹੇ ਹਨ। ਤੁਸੀਂ ਆਪਣੇ ਗੁੱਸੇ ਜਾਂ ਨਾਰਾਜਗੀ ਦੇ ਦੋ ਕਾਰਨ ਦੱਸੇ ਹਨ। ਇੱਕ ਇਹ ਕਿ ਮੇਰੇ ਖੰਭ ਤੋੜੇ ਜਾ ਰਹੇ ਹਨ। ਅਥਵਾ ਤੁਹਾਡੇ ਖੰਭ ਤੋੜਕੇ ਤੁਹਾਨੂੰ ਕਮਜ਼ੋਰ ਕੀਤਾ ਜਾ ਰਿਹਾ ਹੈ। ਮੇਰੀ ਵੱਡੀ ਭੁੱਲ ਮੇਰਾ ਵਰਤ ਛੱਡਣਾ ਕਿਹਾ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਮੈਂ ਆਪਣਾ ਪ੍ਰਣ ਤੋੜਿਆ ਹੈ। ਮੈਂ ਤਾਂ ਪੰਥ ਦੇ ਸਾਹਮਣੇ ਆਪਣੇ ਆਪਨੂੰ ਪੇਸ਼ ਕਰ ਚੁੱਕਾ ਹਾਂ। ਜੇ ਪੰਜ ਪਿਆਰਿਆਂ ਦੇ ਫੈਸਲੇ ਉੱਤੇ ਆਪਨੂੰ ਤਸੱਲੀ ਨਹੀਂ ਤਾ ਹੋਰ ਗੁਰੂ ਜੀ ਨੇ ਆਪ ਆਕੇ ਤਾਂ ਫੈਸਲਾ ਕਰਨਾ ਹੀ ਨਹੀਂ। ਕੋਈ ਇਸ ਤੋਂ ਵੱਡੀ ਅਦਾਲਤ ਲੱਭ ਨਹੀਂ ਸਕਦੀ। ਹੁਣ ਤਾਂ ਖਾਲਸਾ ਹੀ ਮੁਕਰਰ ਕਰੋ (ਪੰਜ ਪਿਆਰੇ ਨਹੀਂ) ਜੋ ਇਹ ਫੈਸਲਾ ਕਰੇ ਕਿ ਝਗੜੇ ਦਾ ਕਾਰਨ ਮੇਰਾ ਮਰਨ ਵਰਤ ਤੋੜਨਾ ਹੈ ਜਾਂ ਕਿ ਕੁਝ ਹੋਰ। ਜੇ ਕੋਈ ਹੋਰ ਕਾਰਨ ਹੈ ਤਾਂ ਪੰਥ ਦੇ ਸਾਹਮਣੇ ਆ ਜਾਵੇ। ਇਹ ਝਗੜਾ ਸ਼ੁਰੂ ਹੋਣ ਤੋਂ ਪੰਜ ਸੱਤ ਦਿਨ ਪਹਿਲਾਂ ਮੈਂ ਗਿਆਨੀ ਹਰਚਰਨ ਸਿੰਘ ਹੁਡਿਆਰਾ ਨੂੰ ਜੋ ਆਪਦੇ ਧੜੇ ਵਿੱਚ ਹਨ, ਕਿਹਾ ਸੀ ਕਿ ਮੈਨੂੰ ਖਬਰ ਮਿਲੀ ਹੈ ਕਿ ਆਪਦੇ ਧੜੇ ਦਾ ਫਲਾਣਾ ਨੇਤਾ, ਸਰਦਾਰ ਕੈਰੋਂ ਨੂੰ ਕਹਿ ਆਇਆ ਹੈ ਕਿ ਮੈਂ ਅਕਾਲੀਆਂ ਵਿੱਚ ਵੱਡਾ ਧਮਾਕਾ ਪਾਕੇ ਕਾਂਗਰਸ ਵਿੱਚ ਆਵਾਂਗਾ।[2]

---

1. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼ ।
(ਪੰਨਾ 346 )
2. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼ ।।
(ਪੰਨਾ 347 - 348 )

" ਜਦੋ ਤੁਸੀ ਰੌਲਾ ਪਾਇਆ, ਕਿ ਸ਼੍ਰੋਮਣੀ ਅਕਾਲੀਦਲ ਦੀ ਵਰਕਿੰਗ ਕਮੇਟੀ ਨੇ ਗਲਤ ਫੈਸਲਾ ਕੀਤਾ ਹੈ, ਧੱਕੇਸ਼ਾਹੀ ਕੀਤੀ ਹੈ ਤਾਂ ਮੈਂ ਕਿਹਾ ਸੀ ਕਿ ਵਰਕਿੰਗ ਕਮੇਟੀ ਜਾਂ ਪ੍ਰਧਾਨ ਉੱਤੇ ਬੇਪ੍ਰਤੀਤੀ ਦਾ ਮਤਾ ਜਰਨਲ ਕਮੇਟੀ ਵਿੱਚ ਪੇਸ਼ ਕਰੋ। ਪਰ ਤੁਸਾਂ ਇਹ ਨਾ ਕੀਤਾ ਤਦ ਮੈਂ ਦਲ ਦੀ ਜਰਨਲ ਕਮੇਟੀ ਦਾ ਜਰਨਲ ਇਜਲਾਸ 19 ਅਗਸਤ 1962 ਈ: ਨੂੰ ਸੱਦਿਆ ਤੇ ਉਸ ਵਿੱਚ ਗਿੱਲ ਜੀ ਅਤੇ ਉਮਰਾਨੰਗਲ ਜੀ ਨੂੰ ਕੱਢਣ ਦੇ ਮੁਆਮਲੇ ਉਤੇ ਵਿਚਾਰ ਰੱਖ ਦਿੱਤੀ। ਪਰੰਤੂ ਸ਼੍ਰੋਮਣੀ ਅਕਾਲੀਦਲ ਦੀ ਜਰਨਲ ਕਮੇਟੀ ਦੀ ਇੱਕਤਰਤਾ ਤੋਂ ਇੱਕ ਦਿਨ ਪਹਿਲਾਂ 18 ਅਗਸਤ 1962 ਈ: ਨੂੰ ਤੁਸਾਂ ਆਪਣੀ ਅੱਡਰੀ ਮੀਟਿੰਗ ਰੱਖ ਦਿੱਤੀ," ਸੰਤ ਜੀ ਅਤੇ ਉਨ੍ਹਾਂ ਦੇ ਹਾਮੀ ਅਕਾਲੀ ਮੁਖੀਆਂ ਨੇ ਗੁਰੂ ਰਾਮਦਾਸ ਸਰਾਂ ਵਿੱਚ ਆਪਣੀ ਇੱਕਤਰਤਾ ਕਰਨੀ ਚਾਹੀ। ਪਰੰਤੂ ਉਸ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ੍ਰ: ਕਿਰਪਾਲ ਸਿੰਘ ਚੱਕਸ਼ੇਰੇਵਾਲਾ ਨੇ ਸੰਤਾਂ ਅਤੇ ਉਨ੍ਹਾਂ ਦੇ ਸਮਰਥਕਾਂ ਨੂੰ ਗੁਰੂ ਰਾਮਦਾਸ ਸਰਾਂ (ਸ੍ਰੀ ਅੰਮ੍ਰਿਤਸਰ) ਵਿਖੇ ਇੱਕਤਰਤਾ ਕਰਨ ਤੋਂ ਰੋਕ ਦਿੱਤਾ। ਇਸ ਲਈ ਇਹ ਇੱਕਤਰਤਾ 18 ਅਗਸਤ ਨੂੰ ਅਕਾਲ ਤਖਤ ਸਾਹਿਬ ਦੇ ਸਾਹਮਣੇ ਹੋਈ ਜਿਸ ਵਿੱਚ ਸੰਤ ਫਤਿਹ ਸਿੰਘ ਜੀ ਨੇ ਸਰਬਸੰਮਤੀ ਨਾਲ ਸ਼੍ਰੋਮਣੀ ਅਕਾਲੀਦਲ ਦਾ ਪ੍ਰਧਾਨ ਬਣਾਏ ਜਾਣ ਦਾ ਐਲਾਨ ਕਰ ਦਿੱਤਾ ਗਿਆ।[1]

2 ਅਕਤੂਬਰ 1962 ਈ: ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਾਲਾਨਾ ਇਜਲਾਸ ਹੋਇਆ। ਇਸ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਲਈ ਹੋਈ ਚੋਣ ਵਿੱਚ ਮਾਸਟਰ ਜੀ ਦੇ ਸਮਰਥਕ ਸ੍ਰ: ਕਿਰਪਾਲ ਸਿੰਘ ਚੱਕਸ਼ੇਰੇਵਾਲਾ, ਸੰਤਾਂ ਦੇ ਸਮਰਥਕ ਸੰਤ ਚੰਨਣ ਸਿੰਘ ਹੱਥੋਂ ਹਾਰ ਗਏ। ਮਾਸਟਰ ਗਰੁੱਪ ਦਾ ਸ਼੍ਰੋਮਣੀ ਕਮੇਟੀ ਤੋਂ ਕਬਜਾ ਸਦਾ ਲਈ ਖਤਮ ਹੋ ਗਿਆ ਤੇ ਉਨ੍ਹਾਂ ਦਾ ਗਰੁੱਪ ਦਿਨੋਂ ਦਿਨ ਕਮਜੋਰ ਹੁੰਦਾ ਗਿਆ। ਸੰਤ ਫਤਿਹ ਸਿੰਘ ਜੀ ਦੀ ਅਗਵਾਈ ਹੇਠ ਸ਼੍ਰੋਮਣੀ ਅਕਾਲੀਦਲ ਦਿਨੋ ਦਿਨ ਹਰਮਨ ਪਿਆਰਾ ਅਤੇ ਸ਼ਕਤੀਸ਼ਾਲੀ ਬਣਦਾ ਗਿਆ। ਉੱਧਰ ਪੰਜਾਬੀ ਸੂਬੇ ਦਾ ਇੱਕ ਵੱਡਾ ਵਿਰੋਧੀ ਪਰਧਾਨ ਮੰਤਰੀ ਜਵਾਹਰਲਾਲ ਨਹਿਰੂ 27 ਮਈ 1964 ਈ: ਨੂੰ ਇਸ ਦੁਨੀਆਂ ਤੋਂ ਕੂਚ ਕਰ ਗਿਆ ਅਤੇ ਦੂਸਰੇ ਵੱਡੇ ਵਿਰੋਧੀ ਮੁੱਖ ਮੰਤਰੀ ਸ੍ਰ: ਪ੍ਰਤਾਪ ਸਿੰਘ ਕੈਰੋਂ ਦੇ ਵਿਰੁੱਧ 'ਦਾਸ ਕਮਿਸ਼ਨ ਦੀ ਕੈਰੋਂ ਦੇ ਕੁਰਪਟ ਹੋਣ ਸਬੰਧੀ ਪੜਤਾਲੀਆਂ ਰਿਪੋਰਟ ਦੇ ਪ੍ਰਕਾਸ਼ਤ ਹੋਣ ਉਪ੍ਰੰਤ ਜੂਨ 1964 ਈ: ਵਿੱਚ ਉਸਨੂੰ ਮੁੱਖ ਮੰਤਰੀ ਪਦ ਤੋਂ ਝਟ ਪਟ ਅਸਤੀਫਾ ਦੇਣ ਲਈ ਮਜਬੂਰ ਹੋਣਾ ਪਿਆ।

---

1. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼।
(ਪੰਨਾ 349 - 350 )

ਪਰਧਾਨ ਮੰਤਰੀ ਨਹਿਰੂ ਦੀ ਮੌਤ ਉਪ੍ਰੰਤ ਸ੍ਰੀ ਲਾਲ ਬਹਾਦਰ ਸ਼ਾਸਤਰੀ ਭਾਰਤ ਦਾ ਪ੍ਰਧਾਨ ਮੰਤਰੀ ਅਤੇ ਸ੍ਰੀ ਗੁਲਜਾਰੀ ਲਾਲ ਨੰਦਾ ਭਾਰਤ ਦਾ ਗ੍ਰਹਿਮੰਤਰੀ ਬਣਿਆ। ਸ੍ਰ: ਪਰਤਾਪ ਸਿੰਘ ਕੈਰੋਂ ਦੇ ਅਸਤੀਫ਼ੇ ਉਪ੍ਰੰਤ , ਕਾਮਰੇਡ ਰਾਮਕ੍ਰਿਸ਼ਨ ਪੰਜਾਬ ਦਾ ਮੁੱਖ ਮੰਤਰੀ ਅਤੇ ਸ੍ਰ: ਦਰਬਾਰਾ ਸਿੰਘ ਗਰਿਹ ਮੰਤਰੀ ਬਣਿਆ। ਇਨ੍ਹਾਂ ਸਭ ਕਾਂਗਰਸੀ ਮੁਖੀਆਂ ਨੇ ਪੰਜਾਬੀ ਸੂਬੇ ਦਾ ਵਿਰੋਧ ਜਾਰੀ ਰੱਖਿਆ। ਜਨਵਰੀ 1965 ਈ: ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਚੋਣਾਂ ਹੋਈਆਂ। ਸੰਤ ਫਤਿਹ ਸਿੰਘ ਜੀ ਦੀ ਅਗਵਾਈ ਹੇਠ ਸ਼੍ਰੋਮਣੀ ਅਕਾਲੀਦਲ ਦੇ ਸ਼੍ਰੋਮਣੀ ਕਮੇਟੀ ਲਈ ਚੁਣੇ ਜਾਣ ਵਾਲੇ 140 ਮੈਂਬਰਾਂ ਦੇ ਤਿੰਨ ਚੋਥਾਈ ਦੇ ਲੱਗਪਗ (ਭਾਵ ਕਿ ਇੱਕ ਸੌ ਤੋਂ ਵੱਧ) ਮੈਂਬਰ ਕਾਮਯਾਬ ਹੋਏ। ਮਾਸਟਰ ਜੀ ਦੇ ਸਮਰਥਕ ਤੀਹ ਪੈਂਤੀ ਮੈਂਬਰ ਕਾਮਯਾਬ ਹੋਏ। ਇਨ੍ਹਾਂ ਚੋਣਾਂ ਵਿੱਚ ਸ਼ਾਨਦਾਰ ਸਫਲਤਾ ਪਰਾਪਤ ਕਰਨ ਉਪ੍ਰੰਤ ਸ਼੍ਰੋਮਣੀ ਅਕਾਲੀਦਲ ਨੇ ਪੰਜਾਬੀ ਸੂਬੇ ਦੀ ਮੰਗ ਵੱਲ ਧਿਆਨ ਦਿੱਤਾ। ਸੰਤ ਜੀ ਇਸ ਮੰਗ ਦੀ ਪੂਰਤੀ ਕਰਵਾਉਣ ਲਈ ਸੱਤ ਅਤੇ ਅੱਠ ਅਗਸਤ 1965 ਈ: ਨੂੰ ਕੇਂਦਰੀ ਸਰਕਾਰ ਦੇ ਨੇਤਾਵਾਂ ਨੂੰ ਮਿਲੇ। ਪਰ ਉਨ੍ਹਾਂ ਪੰਜਾਬੀ ਸੂਬੇ ਦੀ ਮੰਗ ਪਰਵਾਨ ਕਰਨ ਤੋਂ ਸਾਫ ਇਨਕਾਰ ਕਰ ਦਿੱਤਾ।

ਦਿੱਲੀ ਤੋਂ ਵਾਪਸੀ ਉਪ੍ਰੰਤ ਸੰਤ ਫਤਿਹ ਸਿੰਘ ਜੀ ਨੇ ਐਲਾਨ ਕੀਤਾ ਕਿ ਪੰਜਾਬੀ ਸੂਬੇ ਦੀ ਮੰਗ ਮਨਵਾਉਣ ਲਈ ਉਹ ਦਸ ਸਤੰਬਰ 1965 ਈ: ਤੋਂ, ਉਹ ਅਕਾਲਤਖ਼ਤ ਅੰਮ੍ਰਿਤਸਰ ਵਿਖੇ ਮਰਨਵਰਤ ਸ਼ੁਰੂ ਕਰਨਗੇ। ਇਹ ਵਰਤ ਕੇਵਲ ਪੰਦਰਾਂ ਦਿਨ ਚੱਲੇਗਾ। 25 ਸਤੰਬਰ ਤੱਕ ਭੀ ਜੇ ਕੇਂਦਰੀ ਸਰਕਾਰ ਨੇ ਪੰਜਾਬੀ ਸੂਬੇ ਦੀ ਮੰਗ ਨਾ ਮੰਨੀ ਤਾ ਉਹ ਉਸ ਦਿਨ ਆਪਣੇ ਆਪਨੂੰ ਅਗਨ ਭੇਟ ਕਰ ਦੇਣਗੇ। ਪਹਿਲੀ ਸਤੰਬਰ 1965 ਈ: ਨੂੰ ਭਾਰਤ ਅਤੇ ਪਾਕਿਸਤਾਨ ਵਿਚਕਾਰ ਲੜਾਈ ਸ਼ੁਰੂ ਹੋ ਗਈ। ਸ਼੍ਰੋਮਣੀ ਅਕਾਲੀਦਲ ਦੀ ਵਰਕਿੰਗ ਕਮੇਟੀ ਦੇ ਫੈਸਲੇ ਅਨੁਸਾਰ ਆਪਣੇ ਮਰਨ ਵਰਤ ਦਾ ਪ੍ਰੋਗਰਾਮ ਮੁਲਤਵੀ ਕਰ ਦਿੱਤਾ। ਇਸ ਯੁੱਧ ਵਿੱਚ ਪੰਜਾਬੀ ਅਤੇ ਖਾਸ ਕਰਕੇ ਸਿੱਖ ਫੌਜੀਆਂ ਨੇ ਬੜੀ ਬਹਾਦਰੀ ਵਿਖਾਈ, ਜਿਸਦੀ ਸਾਰੇ ਭਾਰਤਵਾਸੀ ਨੇ ਪਰਸੰਸਾ ਕੀਤੀ।

ਕਾਂਡ ਗਿਆਰਵਾਂ :- ਪੰਜਾਬੀ ਸੂਬਾ ਬਣਨ ਉਪਰੰਤ ਸ਼੍ਰੋਮਣੀ ਅਕਾਲੀ ਦਲ ਦੀ ਚੜ੍ਹਦੀ ਕਲਾ॥

ਲੇਖਕ:- ਜਗਜੀਤ ਸਿੰਘ ਔਲਖ (ਐਮ. ਏ.)

*****

1962 ਈ: ਦੀਆਂ ਚੋਣਾਂ ਉਪਰੰਤ ਜਦ ਮਾਸਟਰ ਤਾਰਾ ਸਿੰਘ ਜੀ ਪੰਜਾਬ ਦੀਆਂ ਦੂਸਰੀਆਂ ਵਿਰੋਧੀ ਪਾਰਟੀਆਂ ਦੇ ਮੁਖੀਆਂ ਸਮੇਤ, ਸ੍ਰ: ਪ੍ਰਤਾਪ ਸਿੰਘ ਕੈਰੋਂ ਦੀ ਕੁਰਪਸ਼ਨ ਅਤੇ ਧੱਕੇਸ਼ਾਹੀ ਦੀਆਂ ਸ਼ਿਕਾਇਤਾਂ ਬਾਰੇ ਭਾਰਤ ਦੇ ਰਾਸ਼ਟਰਪਤੀ ਡਾਕਟਰ ਰਾਧਾ ਕ੍ਰਿਸ਼ਨਨ ਨੂੰ ਮਿਲੇ ਸਨ ਤਾਂ ਉਨ੍ਹਾਂ ਦੱਸਿਆ ਸੀ ਕਿ ਨਾਂ ਕੇਵਲ ਚੋਣਾਂ ਵਿਚ ਹੀ ਕੈਰੋਂ ਨੇ ਬਿਲਕੁੱਲ ਨਜਾਇਜ਼ ਢੰਗ ਤਰੀਕੇ ਵਰਤੇ ਹਨ ਸਗੋਂ ਆਪਣੀ ਸੀਟ ਜਿੱਤਣ ਦਾ ਗ਼ਲਤ ਐਲਾਨ ਭੀ ਸਬੰਧਤ ਚੋਣ ਅਧਿਕਾਰੀ ਤੋਂ ਆਪਣੇ ਰਾਜਸੀ ਦਬਾਓ ਨਾਲ ਹੀ ਕਰਵਾਇਆ ਹੈ ਤਾਂ ਡਾਕਟਰ ਰਾਧਾ ਕ੍ਰਿਸ਼ਨਨ ਨੇ ਪ੍ਰਧਾਨ ਮੰਤਰੀ ਨਹਿਰੂ ਦੇ ਨਾਂਹ ਚਾਹੁੰਦੇ ਹੋਏ ਭੀ, ਕੈਰੋਂ ਸਬੰਧੀ ਕੁਰਪਸ਼ਨ ਦੇ ਇਲਜ਼ਾਮਾਂ ਦੀ ਪੜਤਾਲ ਲਈ, 'ਦਾਸ ਕਮਿਸ਼ਨ ਦੀ ਨਿਯੁਕਤੀ ਕਰਵਾਈ ਸੀ। ਇਸੇ ਦਾਸ ਕਮਿਸ਼ਨ ਦੀ ਰਿਪੋਰਟ ਦੇ ਆਧਾਰ ਤੇ ਜੂਨ 1964 ਈ: ਵਿੱਚ ਸਰਦਾਰ ਕੈਰੋਂ ਨੂੰ ਆਪਣੇ ਮੁੱਖ ਮੰਤਰੀ ਪਦ ਤੋਂ ਅਸਤੀਫਾ ਦੇਣਾ ਪਿਆ ਸੀ।[1]

ਜਦੋਂ ਡਾਕਟਰ ਰਾਧਾ ਕ੍ਰਿਸ਼ਨਨ ਨੇ ਹਿੰਦ ਪਾਕਿ ਯੁੱਧ ਦੇ ਦਿਨਾਂ ਵਿੱਚ ਸੰਤ ਫਤਿਹ ਸਿੰਘ ਜੀ ਨੂੰ ਮਰਨ ਵਰਤ ਮੁਲਤਵੀ ਕਰਨ ਦੀ ਅਪੀਲ ਕੀਤੀ ਸੀ ਤਾਂ ਨਾਲ ਹੀ ਇਹ ਭੀ ਭਰੋਸਾ ਦੁਆਇਆ ਸੀ ਕਿ ਯੁੱਧ ਉਪਰੰਤ ਪੰਜਾਬੀ ਸੂਬੇ ਦੀ ਮੰਗ ਸਬੰਧੀ, ਪੰਜਾਬੀਆਂ ਅਤੇ ਸਿੱਖਾਂ ਨਾਲ ਇਨਸਾਫ਼ ਕੀਤਾ ਜਾਵੇਗਾ। ਸਤੰਬਰ 1965 ਈ: ਵਿੱਚ ਹਿੰਦ ਪਾਕ ਯੁੱਧ ਦੇ ਖਤਮ ਹੁੰਦਿਆਂ ਹੀ। ਕੇਂਦਰੀ ਸਰਕਾਰ ਨੇ ਸ੍ਰ: ਹੁਕਮ ਸਿੰਘ ਸਪੀਕਰ ਲੋਕ ਸਭਾ ਦੀ ਪ੍ਰਧਾਨਗੀ ਹੇਠ, ਪੰਜਾਬੀ ਸੂਬੇ ਦੇ ਸੁਆਲ ਤੇ ਮੁੜ ਵਿਚਾਰ ਕਰਨ ਲਈ ਇੱਕ ਸਰਬ ਪਾਰਟੀ ਪਾਰਲੀਮੈਂਟਰੀ ਕਮੇਟੀ ਬਣਾਈ। ਜਿਸਨੇ ਇੱਕ ਜਨਸੰਘੀ ਮੈਂਬਰ ਨੂੰ ਛੱਡਕੇ, ਸਰਬਸੰਮਤੀ ਨਾਲ 19 ਮਾਰਚ 1966 ਈ: ਨੂੰ ਉਸ ਸਮੇਂ ਦੇ ਪੰਜਾਬ ਦੇ ਪੰਜਾਬੀ ਬੋਲਦੇ ਇਲਾਕੇ ਨੂੰ ਪੰਜਾਬੀ ਸੂਬੇ ਅਤੇ ਹਿੰਦ ਬੋਲਦੇ ਇਲਾਕੇ (ਹਰਿਆਣੇ) ਵਿੱਚ ਸੰਗਠਤ ਕਰਨ ਦਾ ਫੈਸਲਾ ਦਿੱਤਾ।

---

1. ਜੀਵਨ ਯਾਤਰਾ ਮਾਸਟਰ ਤਾਰਾ ਸਿੰਘ। (ਪੰਨਾ 203)

ਇਸ ਤਰ੍ਹਾਂ ਪਾਰਲੀਮੈਂਟ ਅਤੇ ਕੇਂਦਰੀ ਸਰਕਾਰ ਨੇ ਭੀ ਇਸ ਫੈਸਲੇ ਦੀ ਪੁਸ਼ਟੀ ਕਰ ਦਿੱਤੀ।

ਇਸ ਫੈਸਲੇ ਦਾ ਪੰਜਾਬ ਅਤੇ ਹਰਿਆਣੇ ਦੇ ਜਨ ਸੰਘੀ ਅਤੇ ਆਰੀਆ ਸਮਾਜੀ ਖਿਆਲਾਂ ਦੇ ਕਾਂਗਰਸੀ ਆਗੂਆਂ ਨੇ ਕੁਝ ਵਿਰੋਧ ਜਰੂਰ ਕੀਤਾ। ਪ੍ਰੰਤੂ ਸ੍ਰ: ਦਰਬਾਰਾ ਸਿੰਘ ਅਤੇ ਸ੍ਰੀ ਮੋਹਨ ਲਾਲ ਆਦਿਕ ਕਾਂਗਰਸੀ ਆਗੂ ਜਿਹੜੇ ਪਹਿਲਾਂ ਇਹ ਪ੍ਰਚਾਰ ਕਰਦੇ ਰਹੇ ਸਨ ਕਿ ਪੰਜਾਬੀ ਸੂਬਾ ਸਾਡੀਆਂ ਲਾਸ਼ਾਂ ਤੇ ਹੀ ਬਣ ਸਕੇਗਾ, ਕੇਂਦਰੀ ਸਰਕਾਰ ਦੇ ਇਸ ਫੈਸਲੇ ਅੱਗੇ ਚੁੱਪ ਵੱਟ ਗਏ। ਕੇਂਦਰੀ ਸਰਕਾਰ ਵਲੋਂ, ਪੰਜਾਬੀ ਸੂਬੇ ਅਤੇ ਹਰਿਆਣਾਂ ਪ੍ਰਾਂਤ ਦੀਆਂ ਹੱਦਾਂ ਉਲੀਕਣ ਲਈ, ਗ੍ਰਹਿ ਮੰਤਰੀ ਸ੍ਰੀ ਨੰਦੇ ਨੇ ਸ਼ਾਹ ਕਮਿਸ਼ਨ ਦੀ ਨਿਯੁਕਤੀ ਦਾ ਐਲਾਨ ਕੀਤਾ। ਇਸ ਕਮਿਸ਼ਨ ਨੇ 1951 ਈ: ਵਿੱਚ ਹੋਈ ਮਰਦਮਸ਼ੁਮਾਰੀ ਨੂੰ ਆਧਾਰ ਬਣਾਕੇ, ਪੰਜਾਬੀ ਸੂਬੇ ਅਤੇ ਹਰਿਆਣੇ ਦੀ ਵੰਡ ਕਰਨ ਦਾ ਫੈਸਲਾ ਸੁਣਾਇਆ। ਇਸ ਅਨੁਸਾਰ ਚੰਡੀਗੜ੍ਹ ਭੀ ਹਰਿਆਣੇ ਨੂੰ ਦਿੱਤੇ ਜਾਣ ਦੀ ਸਿਫਾਰਸ਼ ਕੀਤੀ ਗਈ ਸੀ। ਪ੍ਰੰਤੂ ਸ਼੍ਰੋਮਣੀ ਅਕਾਲੀ ਦਲ ਅਤੇ ਉਸਦੀਆਂ ਦੂਸਰੀਆਂ ਸਹਿਯੋਗੀ ਅਤੇ ਸਮਰਥਕ ਪਾਰਟੀਆਂ ਦੇ ਜਬਰਦਸਤ ਵਿਰੋਧ ਕਾਰਨ, ਕੇਂਦਰੀ ਸਰਕਾਰ ਨੂੰ ਸ਼ਾਹ ਕਮਿਸ਼ਨ ਦੇ ਫੈਸਲੇ ਵਿੱਚ ਕੁਝ ਅਦਲਾ ਬਦਲੀ ਕਰਨੀ ਪਈ ਅਤੇ ਚੰਡੀਗੜ੍ਹ ਨੂੰ ਕੁਝ ਸਮੇਂ ਲਈ ਕੇਂਦਰੀ ਸਰਕਾਰ ਅਧੀਨ ਇਲਾਕਾ ਬਣਾਏ ਜਾਣ ਦਾ ਐਲਾਨ ਕੀਤਾ ਗਿਆ।

ਸ਼੍ਰੋਮਣੀ ਅਕਾਲੀਦਲ ਨੇ ਆਪਣੀ ਵਰਕਿੰਗ ਕਮੇਟੀ ਦੀ 20 ਜੁਲਾਈ 1966 ਈ: ਨੂੰ ਹੋਈ ਇਕੱਤਰਤਾ ਵਿਚ ਪਾਸ ਕੀਤਾ ਸੀ ਕਿ, " ਭਾਰਤ ਸਰਕਾਰ ਨੇ ਜਾਣ ਬੁੱਝਕੇ ਇਹ ਇਲਾਕੇ ਪੰਜਾਬੀ ਸੂਬੇ ਤੋਂ ਬਾਹਰ ਰੱਖੇ ਹਨ:- ਜਿਲ੍ਹਾ ਗੁਰਦਾਸਪੁਰ ਵਿਚ ਡਲਹੌਜ਼ੀ, ਅੰਬਾਲੇ ਜਿਲ੍ਹੇ ਵਿੱਚੋਂ ਚੰਡੀਗੜ੍ਹ, ਪਿੰਜੌਰ ਕਾਲਕਾ ਅਤੇ ਅੰਬਾਲਾ ਸਦਰ, ਜਿਲ੍ਹਾ ਹੁਸਿਆਰਪੁਰ ਦੀ ਸਾਲਮ ਤਹਿਸੀਲ, ਨਾਲਾਗੜ੍ਹ ਦਾ ਇਲਾਕਾ ਜਿਸਨੂੰ ਦੇਸ ਕਹਿੰਦੇ ਹਨ, ਜਿਲ੍ਹਾ ਹਿਸਾਰ ਦੀ ਤਹਿਸੀਲ ਸਰਸਾ ਸਬ ਤਹਿਸੀਲ ਟੋਹਾਨਾ ਅਤੇ ਰਤੀਆ ਬਲਾਕ, ਜਿਲ੍ਹਾ ਕਰਨਾਲ ਦਾ ਸ਼ਾਹਬਾਦ ਬਲਾਕ ਅਤੇ ਗੂਹਲੇ ਦਾ ਇਲਾਕਾ ਅਤੇ ਪੰਜਾਬ ਨਾਲ ਲੱਗਦੇ ਰਾਜਸਥਾਨ ਦੇ ਜਿਲ੍ਹਾ ਗੰਗਾਨਗਰ ਦਾ ਪੰਜਾਬੀ ਬੋਲਦਾ ਇਲਾਕਾ [illegible]। ਇਹ ਇਲਾਕੇ ਨਵੇਂ ਪੰਜਾਬ ਵਿੱਚ ਤੁਰਤ ਮਿਲਾਏ ਜਾਣ ਤਾਂ ਕਿ ਸਿੱਖ ਵਸੋਂ ਅਤੇ ਸਾਰੇ ਨਾਲ ਲੱਗਦੇ ਪੰਜਾਬੀ ਬੋਲਦੇ ਇਲਾਕੇ ਇੱਕ ਸਟੇਟ ਵਿੱਚ ਇੱਕਠੇ ਹੋ ਸਕਣ ਤੇ ਪੰਜਾਬ ਭਾਰਤ ਦੇ ਅੰਦਰ ਸਿੱਖਾਂ ਦਾ ਹੋਮਲੈਂਡ ਬਣ ਸਕੇ। ਇਸ ਨਵੇਂ ਪੰਜਾਬ ਨੂੰ ਉਹ ਵਿਧਾਨਕ ਦਰਜਾ ਦਿੱਤਾ ਜਾਏ ਜੋ ਜੰਮੂ ਅਤੇ ਕਸ਼ਮੀਰ ਨੂੰ 1950 ਦੇ ਬਣੇ ਭਾਰਤੀ ਸੰਵਿਧਾਨ ਅਨੁਸਾਰ ਦਿੱਤਾ ਗਿਆ ਹੈ। [1]

---

1. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਅਤੇ ਉਦੇਸ਼ ।

(ਪੰਨਾ 376)

ਪਹਿਲੀ ਨਵੰਬਰ 1966 ਈ: ਨੂੰ ਨਵਾਂ ਪੰਜਾਬ ਜਾਂ ਪੰਜਾਬੀ ਸੂਬਾ ਬਣਿਆ ਤੇ ਗਿਆਨੀ ਗੁਰਮੁਖ ਸਿੰਘ ਮੁਸਾਫਰ ਦੀ ਅਗਵਾਈ ਹੇਠ ਨਵੇਂ ਪੰਜਾਬ ਦਾ ਪਹਿਲਾ ਕਾਂਗਰਸੀ ਮੰਤਰੀ ਮੰਡਲ ਬਣਿਆ। ਪੰਜਾਬ ਅਤੇ ਹਰਿਆਣੇ ਦੀ ਹੋਈ ਹਦਬੰਦੀ ਅਨੁਸਾਰ ਪੰਜਾਬ ਨੂੰ 20254 ਵਰਗ ਮੀਲ ਇਲਾਕਾ ਮਿਲਿਆ। ਇਸ ਵਿਚ ਜਿਲ੍ਹਾ ਜਲੰਧਰ, ਹੁਸ਼ਿਆਰਪੁਰ, ਲੁਧਿਆਣਾ, ਫਿਰੋਜ਼ਪੁਰ, ਅੰਮ੍ਰਿਤਸਰ, ਪਟਿਆਲਾ, ਬਠਿੰਡਾ ਅਤੇ ਸੰਗਰੂਰ, ਅੰਬਾਲੇ ਅਤੇ ਗੁਰਦਾਸਪੁਰ ਜਿਲ੍ਹਿਆਂ ਦੇ ਇਲਾਕੇ ਸ਼ਾਮਲ ਕੀਤੇ ਗਏ। ਇਸ ਨਵੇਂ ਪੰਜਾਬ ਦੀ ਵਸੋਂ ਇੱਕ ਕਰੋੜ ਸੋਲਾਂ ਲੱਖ ਦੇ ਲੱਗਪਗ ਸੀ, ਅਤੇ ਇਸ ਵਸੋਂ ਵਿਚ ਸਿੱਖਾਂ ਦੀ ਵਸੋਂ ਸੱਠ ਫੀ ਸਦੀ ਦੇ ਲੱਗਪਗ ਬਣਦੀ ਸੀ। ਕੇਂਦਰੀ ਸਰਕਾਰ ਅਧੀਨ ਇਲਾਕੇ ਚੰਡੀਗੜ੍ਹ ਨੂੰ ਹਰਿਆਣੇ ਅਤੇ ਪੰਜਾਬ ਦੀ ਸਾਂਝੀ ਰਾਜਧਾਨੀ ਬਣਾਇਆ ਗਿਆ। ਇਸ ਹਦਬੰਦੀ ਅਨੁਸਾਰ ਹਰਿਆਣੇ ਨੂੰ 16835 ਵਰਗਮੀਲ ਇਲਾਕਾ ਮਿਲਿਆ। ਜਿਸਦੀ ਕੁਲ ਵਸੋਂ ਸਵਾ ਪਚੱਤਰ ਲੱਖ ਤੋਂ ਕੁਝ ਵੱਧ ਸੀ। ਇਸ ਵਸੋਂ ਵਿਚ ਸਿੱਖ ਵਸੋਂ ਦਾ ਭਾਗ ਪੰਜ ਫੀ ਸਦੀ ਦੇ ਲੱਗਪਗ ਸੀ। ਇਸੇ ਤਰ੍ਹਾਂ ਹਿਮਾਚਲ ਪਰਦੇਸ ਦਾ ਕੁਝ ਇਲਾਕਾ ਕਾਂਗੜਾ ਅਤੇ ਡਲਹੌਜ਼ੀ ਆਦਿ ਦੇ ਇਲਾਕੇ ਪਾਕੇ, 10215 ਵਰਗਮੀਲ ਬਣਿਆ ਅਤੇ ਵਸੋਂ ਬਾਰਾਂ ਲੱਖ ਦੇ ਲੱਗਪਗ, ਇਸ ਵਸੋਂ ਵਿੱਚ ਸਿੱਖ ਵਸੋਂ ਦਾ ਭਾਗ ਦੋ ਫੀ ਸਦੀ ਦੇ ਲੱਗਪਗ ਸੀ।[1]

ਕੇਂਦਰੀ ਸਰਕਾਰ ਨੇ ਇਸ ਹਦਬੰਦੀ ਸਮੇਂ ਨਾ ਕੇਵਲ ਪੰਜਾਬ ਕੋਲੋਂ ਪੰਜਾਬੀ ਬੋਲਦੇ ਬਹੁਤ ਸਾਰੇ ਇਲਾਕੇ ਚੰਡੀਗੜ੍ਹ ਸਰਸਾ, ਗੂਹਲਾ ਅਤੇ ਫਤਿਹਬਾਦ ਆਦਿ ਹੀ ਖੋਹ ਲਏ ਅੱਗੋਂ ਉਸਨੇ ਭਾਖੜਾ ਡੈਮ ਵੀ ਪੰਜਾਬ ਪਾਸੋਂ ਖੋਹਕੇ ਆਪਣੇ ਅਧੀਨ ਕਰ ਲਿਆ। ਭਾਖੜਾ ਡੈਮ ਅਤੇ ਬਿਆਸ ਪ੍ਰਾਜੈਕਟ ਦੋਨੋਂ ਹੀ ਪੰਜਾਬ ਦੇ ਅਧੀਨ ਰਹਿਣੇ ਬਣਦੇ ਸਨ। ਇਸ ਤਰ੍ਹਾਂ ਭਾਰਤ ਸਰਕਾਰ ਨੇ ਬਿਜਲੀ ਅਤੇ ਪਾਣੀ ਨਵੇਂ ਪੰਜਾਬ ਤੋਂ ਖੋਹ ਲਏ। ਸ਼੍ਰੋਮਣੀ ਅਕਾਲੀਦਲ ਨੇ ਹਰਿਆਣਾ, ਹਿਮਾਚਲ ਅਤੇ ਗੁਰਦੁਆਰਿਆਂ ਦੇ ਸਾਂਝੇ ਪੰਥਕ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕਾਇਮ ਰੱਖਣ ਲਈ ਇੱਕ ਸਾਂਝੀ ਕੜੀ ਦੀ ਮੰਗ ਕੀਤੀ ਸੀ ਪਰੰਤੂ ਕੇਂਦਰੀ ਸਰਕਾਰ ਨੇ ਪੰਜਾਬ ਤੇ ਆਪਣੀ ਆਰਥਕ ਅਤੇ ਰਾਜਸੀ ਜਕੜ ਨੂੰ ਹੋਰ ਮਜਬੂਤ ਕਰਨ ਲਈ, ਬਿਜਲੀ ਅਤੇ ਪਾਣੀ ਦੇ ਸਾਧਨਾਂ ਨੂੰ ਸਾਂਝੀਆਂ ਕੜੀਆਂ ਜਾਂ ਸਾਂਝੇ ਬੋਰਡਾਂ ਦੇ ਰੂਪ ਵਿੱਚ ਬੰਨ੍ਹ ਦਿੱਤਾ। ਪੰਜਾਬ ਅਤੇ ਹਰਿਆਣੇ ਦੀ ਹੱਦਬੰਦੀ ਸਬੰਧੀ ਅਕਤੂਬਰ 1966 ਈ: ਵਿੱਚ ਭਾਰਤ ਦੀ ਪਾਰਲੀਮੈਂਟ ਵਿੱਚ ਪੇਸ਼ ਹੋਏ ਬਿਲ ਤੇ ਬੋਲਦਿਆਂ ਸ: ਕਪੂਰ ਸਿੰਘ ਐਮ. ਪੀ. (ਸ਼੍ਰੋਮਣੀ ਅਕਾਲੀ ਦਲ) ਨੇ ਕਿਹਾ ਸੀ, " ਇਹ ਪਾਪਾਂ ਭਰਿਆ ਗਰਭ ਹੈ। ਇਸਨੂੰ ਅਯੋਗ ਅਤੇ ਨਾਤਜਰਬਾਕਾਰ ਦਾਈਆਂ ਦੇ ਹੱਥ ਲੱਗੇ ਹਨ। ਇਸ ਨਾਲ ਕੌਮੀ ਏਕਤਾ ਨੂੰ ਸੱਟ ਲੱਗੇਗੀ।[2]

---

1. ਸ: ਖੁਸ਼ਵੰਤ ਸਿੰਘ ਦੀ ਸਿੱਖ ਰੀਵੀਊ ਜਨਵਰੀ 1975 (ਪੰਨਾ 17)

2. ਮਾਸਟਰ ਤਾਰਾ ਸਿੰਘ ਜੀਵਨ ਸੰਘਰਸ਼ ਤੇ ਉਦੇਸ਼ (ਪੰਨਾ 277 - 378)

ਸ੍ਰ: ਕਪੂਰ ਸਿੰਘ ਐਮ. ਪੀ. (ਸ਼੍ਰੋਮਣੀ ਅਕਾਲੀ ਦਲ) ਨੇ ਬਿਲ ਤੇ ਬਹਿਸ ਕਰਦਿਆਂ ਇਹ ਭੀ ਕਿਹਾ ਸੀ ਕਿ," ਮੈਂ ਇਸ ਬਿੱਲ ਦੇ ਸਖਤ ਵਿਰੁੱਧ ਹਾਂ ਅਤੇ ਆਪਣੀ ਜਥੇਬੰਦੀ ਸ਼੍ਰੋਮਣੀ ਅਕਾਲੀਦਲ ਵੱਲੋਂ ਇਸ ਬਿਲ ਨੂੰ ਰੱਦ ਕਰਦਾ ਹਾਂ। ਬਹੁ ਗਿਣਤੀ ਦੇ ਫਿਰਕੇ ਅਤੇ ਕਾਂਗਰਸੀ ਆਗੂਆਂ ਵੱਲੋਂ ਸਿੱਖਾਂ ਨੂੰ ਦਿੱਤੇ ਗਏ ਭਰੋਸਿਆਂ ਨਾਲ ਵਿਸਾਹਘਾਤ ਕੀਤਾ ਗਿਆ ਹੈ। ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਉਹ ਸ਼੍ਰੋਮਣੀ ਅਕਾਲੀਦਲ ਦੇ 20 ਜੁਲਾਈ 1966 ਈ: ਦੇ ਮਤੇ ਦੀ ਰੌਸ਼ਨੀ ਵਿੱਚ, ਪੰਜਾਬ ਦਾ ਮਸਲਾ ਹੱਲ ਕਰਨ ਲਈ ਜ਼ਰੂਰੀ ਕਾਨੂੰਨੀ ਕਾਰਵਾਈ ਕਰੇ।" ਇਸ ਤਰ੍ਹਾਂ ਭਾਂਵੇਂ ਨਵੀਂ ਹੱਦਬੰਦੀ ਦਾ ਆਧਾਰ ਨਿਰੋਲ ਭਾਸ਼ਾ ਨੂੰ ਨਹੀਂ ਸੀ ਮੰਨਿਆ ਗਿਆ। ਫਿਰ ਭੀ ਨਵੇਂ ਪੰਜਾਬ ਦੀ 85 ਫੀ ਸਦੀ ਪੰਜਾਬੀ ਬੋਲਦੀ ਵੱਸੋਂ ਇੱਕ ਸਟੇਟ ਵਿੱਚ ਸੰਘਠਤ ਹੋ ਗਈ ਸੀ। ਇਸ ਸਮੇਂ ਦਿੱਲੀ ਵਿੱਚ ਵਸਦੇ ਸਿੱਖਾਂ ਦੀ ਵਸੋਂ ਭੀ ਤਿੰਨ ਲੱਖ ਤੋਂ ਉੱਪਰ ਸੀ। ਪੰਜਾਬੀ ਸੂਬਾ ਬਣਨ ਦਾ ਇੱਕ ਵੱਡਾ ਲਾਭ ਇਹ ਹੋਇਆ ਕਿ ਪੰਜਾਬ ਵਿੱਚ ਲੱਗਪਗ ਇੱਕ ਸੌ ਸਾਲ ਤੋਂ [illegible] ਚਲੀ ਆਉਂਦੀ ਫਿਰਕੂ ਖਿਚੋਤਾਣ ਅਤੇ ਸੰਪ੍ਰਦਾਇਕ ਝਗੜੇ ਹਮੇਸ਼ਾਂ ਹਮੇਸ਼ਾਂ ਲਈ ਖਤਮ ਹੋ ਗਈ। ਆਰੀਆ ਸਮਾਜੀਆਂ ਦੀ ਪੰਜਾਬ ਦੀ ਸਿਆਸਤ ਤੇ ਜਕੜ ਕੁਝ ਢਿੱਲੀ ਹੋਈ। ਅਤੇ ਅਕਾਲੀ ਜਨਸੰਘੀ ਸਹਿਯੋਗ ਅਤੇ ਗੱਠਬੰਧਨ ਲਈ ਰਾਹ ਖੁੱਲ੍ਹ ਗਿਆ। ਪੰਜਾਬੀ ਬੋਲੀ ਅਤੇ ਸਭਿਆਚਾਰ ਦੇ ਰੋਸ਼ਨ ਭਵਿਖ ਦੀ ਆਸ ਬਣੀ।

ਨਵੰਬਰ 1966 ਈ: ਵਿੱਚ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਬਾਬਾ ਫਤਿਹ ਸਿੰਘ ਨੇ ਭਾਰਤ ਸਰਕਾਰ ਨੂੰ ਨੋਟਿਸ ਦਿੱਤਾ ਕਿ ਚੰਡੀਗੜ੍ਹ ਅਤੇ ਭਾਖੜਾ ਡੈਮ ਪੰਜਾਬ ਦੇ ਅਧਿਕਾਰ ਹੇਠ ਦਿੱਤੇ ਜਾਣ, ਨਜਾਇਜ਼ ਸਾਂਝੀਆਂ ਕੜੀਆਂ ਖਤਮ ਕੀਤੀਆਂ ਜਾਣ ਅਤੇ ਹਰਿਆਣੇ ਵਿੱਚ ਗਏ ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਵਾਪਿਸ ਦਿੱਤੇ ਜਾਣ। ਉਨ੍ਹਾਂ ਕਿਹਾ ਸੀ ਕਿ, " ਜੇ ਸਰਕਾਰ ਨੇ ਪੰਜਾਬੀਆਂ ਦੀਆਂ ਇਨ੍ਹਾਂ ਮੰਗਾਂ ਵੱਲ ਕੋਈ ਧਿਆਨ ਨਾ ਦਿੱਤਾ ਤਾਂ ਮੈਂ 15 ਦਸੰਬਰ 1966 ਈ: ਨੂੰ ਮਰਨਵਰਤ ਰੱਖਕੇ 27 ਦਸੰਬਰ 1966 ਈ: ਨੂੰ ਆਪਣਾ ਸ਼ਰੀਰ ਅਗਨ ਭੇਟ ਕਰ ਦੇਣਗੇ। ਸੰਤ ਚੰਨਣ ਸਿੰਘ, ਜਥੇਦਾਰ ਜੀਵਨ ਸਿੰਘ ਉਮਰਾਨੰਗਲ, ਜਥੇਦਾਰ ਮੱਲ ਸਿੰਘ ਚੜਿੱਕ, ਜਥੇਦਾਰ ਜਾਗੀਰ ਸਿੰਘ ਫੱਗੂਵਾਲੀਆਂ, ਜਥੇਦਾਰ ਜਗਦੇਵ ਸਿੰਘ ਅਤੇ ਜਥੇਦਾਰ ਦਲੀਪ ਸਿੰਘ ਤਲਵੰਡੀ, ਆਦਿਕ ਅਕਾਲੀ ਮੁਖੀਆਂ ਨੇ ਉਕਤ ਮੰਗਾਂ ਦੀ ਪੂਰਤੀ ਲਈ ਸੰਤ ਜੀ ਨਾਲ ਹੀ ਸ਼ਹੀਦ ਹੋਣ ਦਾ ਐਲਾਨ ਕਰ ਦਿੱਤਾ।

26 ਦਸੰਬਰ 1966 ਈ: ਨੂੰ ਭਾਰਤ ਸਰਕਾਰ ਵੱਲੋਂ ਸ੍ਰ: ਹੁਕਮ ਸਿੰਘ ਸਪੀਕਰ ਲੋਕ ਸਭਾ ਇੱਕ ਵਿਸ਼ੇਸ਼ ਜਹਾਜ ਰਾਹੀਂ ਦਿਲੀ ਤੋਂ ਅੰਮ੍ਰਿਤਸਰ ਪੁੱਜੇ ਅਤੇ ਸੰਤ ਫਤਿਹ ਸਿੰਘ ਅਤੇ ਸ੍ਰੋਮਣੀ ਅਕਾਲੀਦਲ ਦੀ ਵਰਕਿੰਗ ਕਮੇਟੀ ਨੂੰ ਆਪਣੇ ਅਤੇ ਕੇਂਦਰੀ ਸਰਕਾਰ ਵੱਲੋਂ ਭਰੋਸਾ ਦੁਆਇਆ, ਕਿ ਭਾਰਤ ਸਰਕਾਰ ਦੇ ਮੁਖੀਆਂ ਨੇ ਪੰਜਾਬੀਆਂ ਦੀਆਂ ਉਕਤ ਜਾਇਜ਼ ਮੰਗਾਂ ਪੂਰੀਆਂ ਕਰਨ ਦਾ ਮੁਨ ਬਣਾਇਆ ਹੈ। ਉਨ੍ਹਾਂ ਅਕਾਲਤਖਤ ਸਾਹਿਬ ਤੇ ਸੰਗਤ ਦੇ ਰੂਬਰੂ ਖੜ੍ਹੇ ਹੋਕੇ ਦਰਬਾਰ ਸਾਹਿਬ ਵੱਲ ਹੱਥ ਕਰਕੇ ਕਿਹਾ ਕਿ ਜੇ ਕੇਂਦਰੀ ਸਰਕਾਰ ਨੇ ਉਕਤ ਭਰੋਸੇ ਦੀ ਪੂਰਤੀ ਵਿੱਚ ਕੋਈ ਢਿੱਲ ਮੱਠ ਵਿਖਾਈ ਤਾਂ ਮੈਂ ਪੰਥ ਦੇ ਹੁਕਮ ਅਨੁਸਾਰ ਹਰ ਕੁਰਬਾਨੀ ਕਰਨ ਲਈ ਤਿਆਰ ਹੋਵਾਂ ਗਾ। ਇਸ ਤਰ੍ਹਾਂ ਸ੍ਰੋਮਣੀ ਅਕਾਲੀਦਲ ਦੀ ਵਰਕਿੰਗ ਕਮੇਟੀ ਨੇ ਉਕਤ ਆਗੂਆਂ ਦੇ ਸੜ ਮਰਨ ਦਾ ਪ੍ਰੋਗਰਾਮ ਮੁਲਤਵੀ ਕਰ ਦਿੱਤਾ।

ਫਰਵਰੀ 1967 ਈ: ਵਿੱਚ ਭਾਰਤ ਵਿੱਚ ਲੋਕ ਸਭਾ ਅਤੇ ਰਾਜਾਂ ਦੀਆਂ ਵਿਧਾਨ ਸਭਾਵਾਂ ਲਈ ਆਮ ਚੋਣਾਂ ਹੋਈਆਂ। ਪੰਜਾਬ, ਹਰਿਆਣਾ, ਦਿੱਲੀ, ਯੂ.ਪੀ. ਮੱਧ ਪ੍ਰਦੇਸ਼, ਬਿਹਾਰ, ਕੇਰਲਾ, ਮਦਰਾਸ ਅਤੇ ਪੱਛਮੀ ਬੰਗਾਲ ਵਿੱਚ ਕਾਂਗਰਸ ਨੂੰ ਜ਼ਬਰਦਸਤ ਹਾਰਾਂ ਦਾ ਸਾਹਮਣਾ ਕਰਨਾ ਪਿਆ। ਭਾਵੇਂ ਲੋਕ ਸਭਾ ਅਤੇ ਹੋਰ ਕਈ ਰਾਜਾਂ ਵਿੱਚ ਤਾਂ ਕਾਂਗਰਸ ਨੂੰ ਬਹੁ ਸੰਮਤੀ ਪ੍ਰਾਪਤ ਹੋ ਗਈ। ਪ੍ਰੰਤੂ ਉਕਤ ਨੌ ਰਾਜਾਂ ਵਿੱਚ ਕਾਂਗਰਸ ਵਿਰੋਧੀ ਸਾਂਝੇ ਫਰੰਟਾਂ ਦੀਆਂ ਸਰਕਾਰਾਂ ਬਣੀਆਂ। ਇਨ੍ਹਾਂ ਸਾਂਝੇ ਫਰੰਟਾਂ ਵਿੱਚ ਸ੍ਰੋਮਣੀ ਅਕਾਲੀਦਲ, ਦਰਾਵੜਾ ਮੁਨੇਤਰਾ ਕੜਘਮ (ਡੀ. ਐਮ . ਕੇ.) ਭਾਰਤੀ ਜਨ ਸੰਘ, ਕਮਿਊਨਿਸਟ ਪਾਰਟੀ, ਮਾਰਕਸਵਾਦੀ ਪਾਰਟੀ, ਸੋਸਲਿਸ਼ਟ ਪਾਰਟੀਆਂ ਅਤੇ ਕਈ ਹੋਰ ਛੋਟੀਆਂ ਪਾਰਟੀਆਂ (ਫਾਰਵਰਡ ਬਲਾਕ ਅਤੇ ਰਿਪਬਲੀਕਨ ਆਦਿ)ਸ਼ਾਮਲ ਹੋਈਆਂ। ਪੰਜਾਬ ਵਿੱਚ ਸ੍ਰੋਮਣੀ ਅਕਾਲੀਦਲ ਨੂੰ ਕੁੱਲ 104 ਸੀਟਾਂ ਵਿੱਚੋਂ ਭਾਵੇਂ ਕੇਵਲ 26 ਸੀਟਾਂ ਹੀ ਪ੍ਰਾਪਤ ਹੋਈਆਂ ਤੇ ਕਾਂਗਰਸ ਨੂੰ 43 ਸੀਟਾਂ ਮਿਲੀਆਂ। ਪ੍ਰੰਤੂ ਸ੍ਰੋਮਣੀ ਅਕਾਲੀ ਦਲ ਨੇ ਜਨ ਸੰਘ ਦੇ ਨੌ ਮੈਂਬਰਾਂ, ਕਮਿਊਨਿਸਟ ਪਾਰਟੀ ਦੇ ਪੰਜ ਮੈਂਬਰਾਂ, ਮਾਰਕਸੀ ਪਾਰਟੀ ਦੇ ਤਿੰਨ ਮੈਂਬਰਾਂ, ਰਿਪਬਲਿਕਨ ਪਾਰਟੀ ਦੇ ਤਿੰਨ ਮੈਂਬਰਾਂ, ਦੋ ਸੋਸਲਿਸਟ ਅਤੇ ਛੇ ਆਜਾਦ ਮੈਂਬਰਾਂ ਨੂੰ ਆਪਣੇ ਨਾਲ ਜੋੜਕੇ,ਸਰਦਾਰ ਗੁਰਨਾਮ ਸਿੰਘ ਦੀ ਅਗਵਾਈ ਹੇਠ ਨਵੇਂ ਪੰਜਾਬ ਵਿੱਚ ਸਾਂਝੇ ਫਰੰਟ ਦਾ ਪਹਿਲਾ ਗੈਰ ਕਾਂਗਰਸੀ ਮੰਤਰੀ ਮੰਡਲ ਬਣਾਇਆ। ਇਸ ਮੰਤਰੀ ਮੰਡਲ ਵਿੱਚ ਸ੍ਰ: ਲਛਮਣ ਸਿੰਘ ਗਿੱਲ (ਅਕਾਲੀ), ਡਾ: ਬਲਦੇਵ ਪ੍ਰਕਾਸ਼ (ਜਨਸੰਘ) ਸ੍ਰੀ ਸੱਤਪਾਲ ਡਾਂਗ (ਕਮਿਊਨਿਸਟ) ਅਤੇ ਸ੍ਰੀ ਪਿਆਰਾ ਰਾਮ ਧੰਨੋਵਾਲੀ (ਰਿਪਬਲੀਕਨ) ਆਦਿ ਸ਼ਾਮਲ ਸਨ।

ਸ: ਗੁਰਨਾਮ ਸਿੰਘ ਦੀ ਅਗਵਾਈ ਹੇਠ ਬਣਿਆ ਇਹ ਪਹਿਲਾ ਸਾਂਝਾ ਮੰਤਰੀ ਮੰਡਲ ਸਾਢੇ ਅੱਠ ਮਹੀਨੇ ਦੇ ਲੱਗਭਗ ਅੱਠ ਮਾਰਚ 1967 ਈ: ਤੋਂ 25 ਨਵੰਬਰ 1968 ਈ: ਤੱਕ ਕੰਮ ਕਰਦਾ ਰਿਹਾ। ਇਸ ਮੰਤਰੀ ਮੰਡਲ ਨੇ ਅਨਾਜ ਦਾ ਵਪਾਰ, ਵਪਾਰੀ, ਵਿਚੋਲਿਆਂ ਦੇ ਹੱਥੋਂ ਖੋਹਕੇ ਸਰਕਾਰੀ ਹੱਥਾਂ ਵਿੱਚ ਲਿਆ। ਖੁਸ਼ਹੈਸੀਅਤੀ ਟੈਕਸ ਅਤੇ ਹੋਰ ਕੋਈ ਕਿਸਾਨ ਮਾਰੂ ਟੈਕਸ ਵਾਪਸ ਲਏ। ਪੰਜਾਬ ਦੇ ਸਰਕਾਰੀ ਕਰਮਚਾਰੀਆਂ ਖਾਸ ਕਰਕੇ ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੀਆਂ ਤਨਖਾਹਾਂ ਵਿੱਚ ਕੁਠਾਰੀ ਕਮਿਸ਼ਨ ਦੀਆਂ ਸਿਫਾਰਸਾਂ ਅਨੁਸਾਰ ਵਾਧੇ ਕੀਤੇ ਗਏ। ਹਿੰਦੂ ਮੁਸਲਮ ਸਿੱਖ ਸੰਪ੍ਰਦਾਇਕ ਏਕਤਾ ਨੂੰ ਮਜਬੂਤ ਕਰਨ ਲਈ ਹਰ ਸੰਭਵ ਯਤਨ ਕੀਤਾ। ਭਰਿਸ਼ਟਾਚਾਰ ਨੂੰ ਖਤਮ ਕਰਨ ਲਈ ਜਿਲ੍ਹਾ ਪੱਧਰ ਤੇ ਪਹਿਲੀਵਾਰ ਸਰਬ ਪਾਰਟੀ ਸ਼ਕਾਇਤ ਨਿਵਾਰਨ ਕਮੇਟੀਆਂ ਬਣਾਈਆਂ ਅਤੇ ਵਿਸ਼ੇਸ ਅਧਿਕਾਰਾਂ ਵਾਲੇ ਸ਼ਿਕਾਇਤ ਨਿਵਾਰਨ (ਗਰਵਿੰਨਸਜ) ਅਫਸਰਾਂ ਦੀਆਂ ਜਿਲ੍ਹਾ ਪੱਧਰ ਤੇ ਨਿਯੁਕਤੀਆਂ ਕੀਤੀਆਂ। ਨਿਆਂਕਾਰੀ ਅਤੇ ਪ੍ਰਬੰਧਕੀ ਵਿਭਾਗਾਂ ਨੂੰ ਵੱਖ ਵੱਖ ਕਰਨ ਦਾ ਉਪਰਾਲਾ ਕੀਤਾ ਗਿਆ। ਇਸ ਸਮੇਂ ਪੰਜਾਬ ਵਿਧਾਨ ਸਭਾ ਵਿੱਚ ਕਾਂਗਰਸੀ ਵਿਧਾਇਕ ਪਾਰਟੀ ਦਾ ਮੁੱਖੀ ਸ: ਗਿਆਨ ਸਿੰਘ ਰਾੜੇ ਵਾਲਾ ਸੀ ਅਤੇ ਪੰਜਾਬ ਦੀਆਂ ਵਿਰੋਧੀ ਪਾਰਟੀਆਂ ਦੇ ਸਾਂਝੇ ਫਰੰਟ ਦਾ ਕਨਵੀਨਰ ਸ: ਹਰਕ੍ਰਿਸ਼ਨ ਸਿੰਘ ਸੁਰਜੀਤ ਐਮ. ਐਲ. ਏ. (ਮਾਰਕਸੀ ਪਾਰਟੀ) ਸੀ।

22 ਨਵੰਬਰ 1968 ਈ: ਨੂੰ ਪੰਜਾਬ ਵਿਧਾਨ ਸਭਾ ਦਾ ਇਜਲਾਸ ਸ਼ੁਰੂ ਹੁੰਦਿਆਂ ਹੀ ਸ: ਲਛਮਣ ਸਿੰਘ ਗਿੱਲ ਨੇ ਆਪਣੇ ਸੋਲ੍ਹਾਂ ਹੋਰ ਸਮਰਥਕ ਐਮ. ਐਲ. ਏਜ. ਡਾਕਟਰ ਜਗਜੀਤ ਸਿੰਘ, ਮਹੰਤ ਰਾਮ ਪ੍ਰਕਾਸ਼ ਸ: ਹਰਭਜਨ ਸਿੰਘ ਮਾਨਸ਼ਾ, ਸ: ਕਰਨੈਲ ਸਿੰਘ ਮਰੜੀ, ਰਾਜਾ ਨਰਿੰਦਰ ਸਿੰਘ ਨਾਭਾ ਅਤੇ ਸ੍ਰੀ ਫਕੀਰ ਚੰਦ ਬਠਿੰਡਾ ਆਦਿਕ ਸਮੇਤ ਸਾਂਝੇ ਫਰੰਟ ਦੀ ਵਜ਼ਾਰਤ ਤੋਂ ਬਗਾਬਤ ਕਰਨ ਦਾ ਐਲਾਨ ਕਰ ਦਿੱਤਾ। (ਇਸੇ ਦਿਨ 22 ਨਵੰਬਰ ਨੂੰ ਮਾਸਟਰ ਤਾਰਾ ਸਿੰਘ ਜੀ ਅਕਾਲ ਚਲਾਣਾ ਹੋਇਆ) ਅਤੇ ਫਿਰ ਕੇਂਦਰੀ ਸਰਕਾਰ ਦੀ ਇੱਛਾ ਅਤੇ ਪੰਜਾਬ ਦੀ ਕਾਂਗਰਸ ਵਿਧਾਇਕ ਪਾਰਟੀ ਦੀ ਹਮਾਇਤ ਨਾਲ ਸ: ਲਛਮਣ ਸਿੰਘ ਗਿੱਲ ਨੇ ਇੱਕ ਨਵਾਂ ਮੰਤਰੀ ਮੰਡਲ ਬਣਾਉਣ ਦਾ ਚਮਤਕਾਰ ਕਰ ਵਿਖਾਇਆ। ਇਸ ਮੰਤਰੀ ਮੰਡਲ ਵਿੱਚ ਫਰੰਟ ਵਿੱਚੋਂ ਨਿਕਲੇ ਸਾਰੇ ਦੇ ਸਾਰੇ ਸਤਾਰਾਂ ਐਮ. ਐਲ. ਏ. ਸ਼ਾਮਲ ਸਨ, ਪ੍ਰੰਤੂ ਕਾਂਗਰਸ ਵਿਧਾਇਕ ਪਾਰਟੀ ਦਾ ਇੱਕ ਭੀ ਮੈਂਬਰ ਸ਼ਾਮਲ ਨਹੀਂ ਸੀ ਕੀਤਾ ਗਿਆ। ਭਾਵੇਂ ਇਹ ਮੰਤਰੀ ਮੰਡਲ ਕਾਂਗਰਸੀ ਪਾਰਟੀ ਦੇ 36 ਮੈਂਬਰਾਂ ਦੀ ਸਹਾਇਤਾ ਨਾਲ ਹੀ ਬਣਿਆ ਤੇ ਨੌ ਮਹੀਨੇ ਦੇ ਲੱਗਪਗ ਸਤਾਈ ਨਵੰਬਰ 1967 ਈ: ਤੋਂ 23 ਅਗਸਤ 1968 ਈ: ਤੱਕ ਚਲਦਾ ਰਿਹਾ ਸੀ। ਗਿੱਲ ਮੰਤਰੀ ਮੰਡਲ ਸਮੇਂ ਪੰਜਾਬੀ ਭਾਸ਼ਾ ਨੂੰ ਜਿਲ੍ਹਾ ਪੱਧਰ ਅਤੇ ਪੰਜਾਬ ਪੱਧਰ ਤੇ ਲਾਗੂ ਕਰਨ ਲਈ ਵਿਸ਼ੇਸ਼ ਉਪਰਾਲੇ ਕੀਤੇ ਗਏ। ਪੰਜ ਸਟੈਂਡਰਡ ਏਕੜ ਤੱਕ ਜਮੀਨ ਦੀ ਮਲਕੀਅਤ ਦੇ ਮਾਲਕ ਕਿਸਾਨਾਂ ਨਾਂ ਮੁਆਮਲਾ ਮੁਆਫ

ਕਰਨ ਦਾ ਕਾਨੂੰਨ ਬਣਿਆ। ਪ੍ਰੰਤੂ ਦਲਬਦਲੀ ਦੀ ਉਪਜ ਹੋਣ ਕਾਰਨ ਇਹ ਮੰਤਰੀ ਮੰਡਲ ਹਰਮਨ ਪਿਆਰਾ ਨਾ ਬਣ ਸਕਿਆ। ਇਸ ਮੰਤਰੀ ਮੰਡਲ ਦੇ ਵਜੀਰ ਜਿੱਥੇ ਭੀ ਗਏ, ਉੱਥੇ ਹੀ ਅਕਾਲੀ, ਕਮਿਊਨਿਸਟ, ਸੋਸਲਿਸ਼ਟ ਅਤੇ ਜਨਸੰਘੀ ਸਮਰਥੱਕਾ ਦੇ ਵੱਡੇ ਇੱਕਠਾਂ ਨੇ ਇਨ੍ਹਾਂ ਦਾ ਕਾਲੀਆਂ ਝੰਡੀਆਂ ਨਾਲ ਸੁਆਗਤ ਕੀਤਾ। ਅਨੇਕਾਂ ਥਾਵਾਂ ਤੇ ਪੁਲਿਸ ਵੱਲੋਂ ਸਖਤ ਲਾਠੀਚਾਰਜ ਕੀਤੇ ਗਏ। ਆਮ ਤੋਰ ਤੇ ਕਿਸੇ ਵਜੀਰ ਦੇ ਪੁੱਜਣ ਤੋਂ ਇੱਕ ਦਿਨ ਪਹਿਲਾਂ ਹੀ ਅਕਾਲੀ ਕਮਿਊਨਿਸਟ, ਸੋਸਲਿਸਟ ਤੇ ਜਨਸੰਘੀ ਵਰਕਾਂ ਨੂੰ ਗਿਰਫਤਾਰ ਕਰਕੇ ਨਜਰਬੰਦ ਕਰ ਦਿੱਤਾ ਜਾਂਦਾ ਸੀ ਤੇ ਵਜੀਰ ਦੇ ਉਸ ਥਾਂ ਤੋਂ ਵਾਪਸ ਚਲੇ ਜਾਣ ਬਾਅਦ ਉਨ੍ਹਾਂ ਨੂੰ ਰਿਹਾ ਕਰ ਦਿੱਤਾ ਜਾਂਦਾ ਸੀ।

23 ਅਗਸਤ 1968 ਈ: ਨੂੰ ਕਾਂਗਰਸ ਵਿਧਾਇਕ ਪਾਰਟੀ ਨੇ ਗਿੱਲ ਮੰਤਰੀ ਮੰਡਲ ਤੋਂ ਹਮਾਇਤ ਵਾਪਸ ਲੈਣ ਦਾ ਐਲਾਨ ਕਰ ਦਿੱਤਾ ਤੇ ਗਿੱਲ ਮੰਤਰੀ ਮੰਡਲ ਦੇ ਟੁੱਟਣ ਦੇ ਨਾਲ ਹੀ ਕੇਂਦਰੀ ਸਰਕਾਰ ਵੱਲੋਂ ਪੰਜਾਬ ਵਿਧਾਨ ਸਭਾ ਤੋੜਕੇ, ਪੰਜਾਬ ਵਿੱਚ ਗਵਰਨਰ ਦਾ ਰਾਜ ਕਾਇਮ ਕਰ ਦਿੱਤਾ ਗਿਆ। ਗਵਰਨਰੀ ਰਾਜ ਸਾਢੇ ਪੰਜ ਮਹੀਨੇ (13 ਅਗਸਤ 1968 ਈ: ਤੋਂ 17 ਫਰਵਰੀ 1969 ਈ: ਤੱਕ) ਚਲਦਾ ਰਿਹਾ। ਫਿਰ ਫਰਵਰੀ 1969 ਈ: ਵਿੱਚ ਵਿਧਾਨ ਸਭਾ ਲਈ ਮੱਧਕਾਲੀ ਚੋਣਾਂ ਹੋਈਆਂ। ਪੰਜਾਬ ਕਾਂਗਰਸ ਦੇ ਪ੍ਰਧਾਨ ਗਿਆਨੀ ਜ਼ੈਲ ਸਿੰਘ ਦੇ ਕੇਂਦਰੀ ਸਰਕਾਰ ਦੇ ਆਗੂਆਂ ਵਿੱਚ ਅੰਨੀ ਸ਼ਰਧਾ ਭਗਤੀ ਅਤੇ ਕਾਂਗਰਸੀ ਟਿਕਟਾਂ ਦੀ ਬਾਂਦਰਵੰਡ ਨੂੰ ਵੇਖਕੇ; ਸ੍ਰ: ਗਿਆਨ ਸਿੰਘ ਰਾੜੇਵਾਲਾ ਕਾਂਗਰਸ ਚੋਂ ਅਸਤੀਫਾ ਦੇਕੇ ਸ੍ਰੋਮਣੀ ਅਕਾਲੀਦਲ ਵਿੱਚ ਸ਼ਾਮਲ ਹੋ ਗਿਆ। ਇਨ੍ਹਾਂ ਚੋਣਾਂ ਵਿੱਚ ਸ੍ਰੋਮਣੀ ਅਕਾਲੀਦਲ ਸੰਤ ਫਤਿਹ ਸਿੰਘ ਜੀ ਦੀ ਅਗਵਾਈ ਹੇਠ, ਪੰਜਾਬ ਵਿਧਾਨ ਸਭਾ ਦੀਆਂ ਕੁਲ 104 ਸੀਟਾਂ ਵਿੱਚ 43 ਸੀਟਾਂ ਜਿੱਤਣ ਵਿਚ ਕਾਮਯਾਬ ਹੋਇਆ। ਕਾਂਗਰਸ ਨੂੰ 38 ਸੀਟਾਂ ਮਿਲੀਆਂ, ਜਨਸੰਘ ਦੇ ਅੱਠ, ਕਮਿਊਨਿਸਟ ਪੰਜ, ਸੋਸਲਿਸਟ ਤਿੰਨ, ਮਾਰਕਸੀ ਦੋ ਜਨਤਾ ਪਾਰਟੀ ਦੇ, ਅਤੇ ਤਿੰਨ ਆਜਾਦ ਮੈਂਬਰ ਇਨ੍ਹਾਂ ਮੱਧਕਾਲੀ ਚੋਣਾਂ ਵਿੱਚ ਸਫਲ ਹੋਏ।

[illegible]
[illegible]

ਫਰਵਰੀ 1969 ਈ: ਦੀਆਂ ਮੱਧਕਾਲੀ ਚੋਣਾਂ ਉਪ੍ਰੰਤ ਸ੍ਰ: ਗੁਰਨਾਮ ਸਿੰਘ ਦੀ ਅਗਵਾਈ ਹੇਠ ਦੂਸਰੀ ਵਾਰ ਅਕਾਲੀ ਜਨਸੰਘੀ ਸਾਂਝਾ ਮੰਤਰੀ ਮੰਡਲ ਬਣਿਆ। ਇਸ ਮੰਤਰੀ ਮੰਡਲ ਵਿੱਚ ਸ੍ਰ: ਸੋਹਨ ਸਿੰਘ ਬਾਸੀ ਸ੍ਰ: ਆਤਮਾ ਸਿੰਘ ਸ੍ਰੀ ਬਲਰਾਮ ਜੀ ਦਾਸ ਟੰਡਨ ਅਤੇ

---

ਅਤੇ ਸ੍ਰੀ ਕ੍ਰਿਸ਼ਨ ਲਾਲ ਆਦਿਕ ਅਕਾਲੀ ਅਤੇ ਜਨ ਸੰਘੀ ਮੁੱਖੀ ਸ਼ਾਮਲ ਕੀਤੇ ਗਏ ਸਨ। ਬਾਅਦ ਵਿੱਚ ਇਸ ਮੰਤਰੀ ਮੰਡਲ ਵਿੱਚ ਵਿਸਥਾਰ ਕੀਤਾ ਗਿਆ ਅਤੇ ਸ੍ਰ: ਸੁਰਜੀਤ ਸਿੰਘ ਬਰਨਾਲਾ, ਸ੍ਰ: ਬਲਵੰਤ ਸਿੰਘ ਅਤੇ ਸ੍ਰ: ਰਵੇਲ ਸਿੰਘ ਆਦਿਕ ਹੋਰ ਮੈਂਬਰ ਸ਼ਾਮਲ ਕੀਤੇ ਗਏ। ਸ੍ਰ: ਗੁਰਨਾਮ ਸਿੰਘ ਨੇ ਮੁੱਖ ਮੰਤਰੀ ਬਣਨ ਸਮੇਂ; ਸਤੰਬਰ 1968 ਈ: ਵਿੱਚ ਬਟਾਲੇ ਵਿਖੇ ਹੋਈ ਕੁਲ ਹਿੰਦ ਅਕਾਲੀ ਕਾਨਫਰੰਸ ਵਿੱਚ ਹੋਏ ਮਤਿਆਂ ਅਨੁਸਾਰ, ਸੂਬਿਆਂ ਦੀ ਰਾਜਸੀ ਆਰਥਿਕ ਅਤੇ ਸੰਵਿਧਾਨਕ ਮੁਆਮਲਿਆਂ ਵਿੱਚ ਖੁਦਮੁਖਤਾਰੀ ਲਈ ਯਤਨ ਕਰਨ, ਪੰਜਾਬੀ ਬੋਲਦੇ ਇਲਾਕੇ ਖਾਸ ਕਰਕੇ ਚੰਡੀਗੜ੍ਹ ਪੰਜਾਬ ਵਿੱਚ ਸ਼ਾਮਲ ਕਰਾਉਣ, ਹਿੰਦੂ ਸਿੱਖ ਏਕਤਾ ਮਜ਼ਬੂਤ ਕਰਨ; ਪਛੜੀਆਂ ਜਾਤੀਆਂ ਅਤੇ ਪੇਂਡੂ ਇਲਾਕਿਆਂ ਦਾ ਪਛੜੇਵਾਂ ਦੂਰ ਕਰਕੇ ਇਨ੍ਹਾਂ ਨੂੰ ਤਰੱਕੀ ਦੇ ਰਾਹ ਤੇ ਪਾਉਣ ਦੇ ਇਕਰਾਰ ਕੀਤੇ।

ਇਸ ਸਮੇਂ ਸ੍ਰ: ਲਛਮਣ ਸਿੰਘ ਗਿੱਲ ਨੂੰ ਜੋ ਕਿ ਆਪਣੀ ਜਨਤਾ ਪਾਰਟੀ ਦੇ ਇੱਕੋ ਇੱਕ ਹੋਰ ਮੈਂਬਰ ਰਾਜਾ ਨਰਿੰਦਰ ਸਿੰਘ ਨਾਭਾ ਸਮੇਤ ਪੰਜਾਬ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ ਸੀ। ਕੁਰਪਸ਼ਨ ਦੇ ਦੋਸ਼ਾਂ ਅਧੀਨ ਗ੍ਰਿਫਤਾਰ ਕੀਤਾ ਗਿਆ। ਜੋ ਥੋੜੇ ਸਮੇਂ ਅੰਦਰ ਹੀ ਦਿਲ ਫੇਹਲ ਹੋ ਜਾਣ ਕਾਰਨ ਅਕਾਲ ਚਲਾਣਾ ਕਰ ਗਿਆ। ਇਸ ਸਮੇਂ ਹੀ ਪੰਜਾਬ ਸਰਕਾਰ ਵੱਲੋਂ ਪੰਜਾਬ ਕੌਂਸਲ ਖਤਮ ਕਰਨ ਅਤੇ ਬਿਰਲੇ ਨਾਲ ਹੋਏ ਸਮਝੌਤੇ ਦੇ ਪਟੇ ਦੀ ਮਨਸੂਖੀ ਦੇ ਫੈਸਲੇ ਹੋਏ। ਯੂਨੀਵਰਸਿਟੀਆਂ ਅਤੇ ਸਾਰੇ ਸਰਕਾਰੀ ਸਕੂਲਾਂ ਵਿੱਚ ਵਿਦਿਆ ਦਾ ਮਾਧਿਆਮ ਪੰਜਾਬੀ ਬਣਾਉਣ ਦਾ ਫੈਸਲਾ ਹੋਇਆ। 1969 ਈ: ਵਿੱਚ ਭਾਰਤ ਦੇ ਰਾਸ਼ਟਰਪਤੀ ਪਦ ਲਈ ਹੋਈ ਚੋਣ ਵਿੱਚ ਸ੍ਰੋਮਣੀ ਅਕਾਲੀਦਲ ਨੇ ਸ੍ਰੀ ਵੀ. ਵੀ. ਗਿਰੀ ਦੀ ਸਹਾਇਤਾ ਕੀਤੀ। ਇਸ ਨੇ ਕਾਂਗਰਸ ਦੇ ਆਫੀਸ਼ਲ (ਪਾਰਟੀ) ਉਮੀਦਵਾਰ ਸ੍ਰੀ ਸੰਜੀਵਾ ਰੈਡੀ ਨੂੰ ਲੱਕ ਤੋੜਵੀਂ ਹਾਰ ਦਿੱਤੀ। ਬੈਂਕਾਂ ਦੇ ਕੌਮੀਕਰਨ ਅਤੇ ਰਜਵਾੜਿਆਂ ਦੇ ਸ਼ਾਹੀ ਭੱਤੇ ਅਤੇ ਅਲਾਉਂਸ (ਪ੍ਰੀਵੀ ਪ੍ਰਸਜ) ਖਤਮ ਕਰਾਉਣ ਲਈ ਸ੍ਰੋਮਣੀ ਅਕਾਲੀਦਲ ਨੇ ਦੇਸ਼ ਦੀਆਂ ਅਗਰ ਗਾਮੀ ਸ਼ਕਤੀਆਂ ਦਾ ਪੂਰਾ ਪੂਰਾ ਸਾਥ ਦਿੱਤਾ। ਇਸ ਸਮੇਂ ਇਸਨੇ ਰਾਜ ਪ੍ਰਬੰਧ ਵਿੱਚ ਸੁਧਾਰ, ਕੁਰਪਸ਼ਨ ਨੂੰ ਖਤਮ ਕਰਨ ਅਤੇ ਹਿੰਦੂ ਸਿੱਖ ਹਰੀਜਨ ਏਕਤਾ ਲਈ ਸ਼ਾਨਦਾਰ ਕੰਮ ਕੀਤਾ।

15 ਅਗਸਤ 1969 ਈ: ਤੋਂ ਸ੍ਰ: ਦਰਸ਼ਨ ਸਿੰਘ ਜੀ ਫੇਰੂਮਾਨ ਨੇ ਚੰਡੀਗੜ੍ਹ ਖੁਦਮੁਖਤਾ ਅਤੇ ਪੰਜਾਬੀ ਬੋਲਦੇ ਇਲਾਕਿਆਂ ਦੀ ਪ੍ਰਾਪਤੀ ਦੀ ਮੰਗ ਦੇ ਹੱਕ ਵਿੱਚ ਮਰਨ ਵਰਤ ਸ਼ੁਰੂ ਕੀਤਾ ਅਤੇ 74 ਦਿਨਾਂ ਦੀ ਭੁੱਖ ਹੜਤਾਲ ਉਪ੍ਰੰਤ 27 ਅਕਤੂਬਰ 1969 ਈ: ਨੂੰ ਆਪਣੇ ਜੀਵਨ ਦਾ ਬਲੀਦਾਨ ਦੇ ਦਿੱਤਾ। ਇਸ ਸਮੇਂ ਗੁਰਨਾਮ ਸਿੰਘ ਮੰਤਰੀ ਮੰਡਲ ਵਿਰੁੱਧ ਕਾਂਗਰਸੀਆਂ ਨੇ ਭੜਕਾਹਟ ਪੈਦਾ

ਕਰਨ ਦਾ ਯਤਨ ਕੀਤਾ ਪਰ ਉਹ ਆਪਣੇ ਆਸ਼ਿਆਂ ਵਿੱਚ ਸਫਲ ਨਾ ਹੋਏ। ਸ੍ਰ: ਦਰਸ਼ਨ ਸਿੰਘ ਜੀ ਫੇਰੂਮਾਨ ਦੀ ਸ਼ਹੀਦੀ ਤੋਂ ਬਾਅਦ ਸੰਤ ਫਤਿਹ ਸਿੰਘ ਜੀ ਨੇ ਐਲਾਨ ਕੀਤਾ ਕਿ ਜੇ "26 ਜਨਵਰੀ 1970 ਈ: ਤੱਕ ਚੰਡੀਗੜ੍ਹ ਪੰਜਾਬ ਨੂੰ ਦੇਣ ਦੀ ਮੰਗ ਕੇਂਦਰੀ ਸਰਕਾਰ ਨੇ ਨਾਂ ਮੰਨੀ ਤਾਂ ਉਹ ਉਸ ਦਿਨ ਤੋਂ ਆਪਣਾ ਮਰਨ ਵਰਤ ਸ਼ੁਰੂ ਕਰ ਦੇਣਗੇ, ਅਤੇ ਤੀਹ ਜਨਵਰੀ 1970 ਤੱਕ ਆਪਣਾ ਸਰੀਰ ਅਗਨ ਭੇਟ ਕਰ ਦੇਣਗੇ"। 26 ਜਨਵਰੀ ਨੂੰ ਸੰਤਾਂ ਦਾ ਵਰਤ ਸ਼ੁਰੂ ਹੋਇਆ ਪ੍ਰੰਤੂ 29 ਜਨਵਰੀ 1970 ਈ: ਨੂੰ ਕੇਂਦਰੀ ਸਰਕਾਰ ਵਲੋਂ ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾ ਗਾਂਧੀ ਨੇ ਐਲਾਨ ਕੀਤਾ ਕਿ 'ਉਕਤ ਤਾਰੀਖ ਤੋਂ ਲੈ ਕੇ ਪੰਜਾਂ ਸਾਲਾਂ ਦੇ ਅੰਦਰ ਅੰਦਰ ਚੰਡੀਗੜ੍ਹ, ਪੰਜਾਬ ਨੂੰ ਦੇ ਦਿੱਤਾ ਜਾਵੇਗਾ।

ਪਰ ਇਸ ਐਲਾਨ ਦੇ ਨਾਲ ਹੀ ਪ੍ਰਧਾਨ ਮੰਤਰੀ ਨੇ ਕਿਹਾ ਸੀ ਕਿ, " ਹਰਿਆਣੇ ਨੂੰ ਚੰਡੀਗੜ੍ਹ ਦੇ ਬਦਲੇ ਵਿੱਚ ਨਵੀਂ ਰਾਜਧਾਨੀ ਬਣਾਉਣ ਲਈ ਦੱਸ ਕਰੋੜ ਰੁਪਏ ਦੀ ਸਹਾਇਤਾ ਅਤੇ ਫਾਜਲਕਾ ਅਤੇ ਅਬੋਹਰ ਦਾ ਇਲਾਕਾ ਭੀ ਦਿੱਤਾ ਜਾਏਗਾ"।" 30 ਜਨਵਰੀ 1970 ਈ: ਨੂੰ ਪੰਜਾਬ ਦੀਆਂ ਸਮੂੰਹ ਰਾਜਸੀ ਪਾਰਟੀਆਂ, ਸ੍ਰੋਮਣੀ ਅਕਾਲੀਦਲ, ਕਾਂਗਰਸ, ਜਨਸੰਘ, ਕਮਿਊਨਿਸਟ ਪਾਰਟੀ, ਮਾਰਕਸੀ ਪਾਰਟੀ ਅਤੇ ਸੋਸਲਿਸ਼ਟ ਪਾਰਟੀਆਂ ਦੀ ਇੱਕ ਸਾਂਝੀ ਇਕੱਤਰਤਾ ਅੰਮ੍ਰਿਤਸਰ ਵਿਖੇ ਹੋਈ ਜਿਸ ਵਿੱਚ ਪਰਧਾਨ ਮੰਤਰੀ ਵੱਲੋਂ ਚੰਡੀਗੜ੍ਹ ਪੰਜਾਬ ਨੂੰ ਦੇਣ ਦੇ ਐਲਾਨ ਦਾ ਸੁਆਗਤ ਕੀਤਾ ਗਿਆ ਪਰੰਤੂ ਅਬੋਹਰ ਫਾਜਲਕਾ ਦੇ ਇਲਾਕੇ ਹਰਿਆਣੇ ਨੂੰ ਦੇਣ ਦੇ ਫੈਸਲੇ ਦਾ ਇੱਕ ਮੁੱਠ ਹੋਕੇ ਵਿਰੋਧ ਕਰਨ ਦਾ ਫੈਸਲਾ ਕੀਤਾ ਗਿਆ। ਸਮੂਹ ਪਾਰਟੀਆਂ ਦੀ ਇਸ ਸਾਂਝੀ ਇੱਕਤੱਰਤਾ ਨੇ ਸੰਤ ਫਤਿਹ ਸਿੰਘ ਜੀ ਨੂੰ ਆਪਣੇ ਮਰਨ ਵਰਤ ਅਤੇ ਆਤਮਦਾਹ ਦਾ ~~ਸੰਤ ਫਤਿਹ ਸਿੰਘ ਜੀ ਨੂੰ ਆਪਣੇ ਮਰਨ ਵਰਤ ਅਤੇ ਆਤਮਦਾਹ ਦਾ~~ ਫੈਸਲਾ ਮੁਲਤਵੀ ਕਰਨ ਲਈ ਬੇਨਤੀ ਕੀਤੀ। ਜੋ ਸ੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੇ ਹੁਕਮ ਅਨੁਸਾਰ ਸੰਤਾਂ ਨੇ ਪਰਵਾਨ ਕਰ ਲਈ।

ਮਾਰਚ 1970 ਈ: ਵਿੱਚ ਭਾਰਤੀ ਪਾਰਲੀਮੈਂਟ ਦੇ ਉਪਰਲੇ ਸਦਨ (ਰਾਜ ਸਭਾ) ਲਈ, ਪੰਜਾਬ ਵਿਧਾਨ ਸਭਾ ਵੱਲੋਂ ਚੁਣੇ ਜਾਣ ਵਾਲੇ ਮੈਂਬਰਾਂ ਦੀ ਚੋਣ ਸਬੰਧੀ ਸੰਤ ਫਤਿਹ ਸਿੰਘ ਜੀ ਅਤੇ ਸ੍ਰ: ਗੁਰਨਾਮ ਸਿੰਘ ਵਿਚਕਾਰ ਸਖਤ ਮੱਤ ਭੇਦ ਹੋ ਗਏ। ਸੰਤਾਂ ਵੱਲੋਂ ਰਾਜ ਸਭਾ ਲਈ ਜਥੇਦਾਰ ਸੰਤੋਖ ਸਿੰਘ ਦਿੱਲੀ ਨੂੰ ਖੜ੍ਹਾ ਕੀਤਾ ਗਿਆ। ਜਦਕਿ ਸਰਦਾਰ ਗੁਰਨਾਮ ਸਿੰਘ ਧੜੇ ਵੱਲੋਂ ਗਿਆਨੀ ਭੁਪਿੰਦਰ ਸਿੰਘ ਨੂੰ ਖੜਾ ਕੀਤਾ ਗਿਆ। ਗਿਆਨੀ ਭੂਪਿੰਦਰ ਸਿੰਘ ਜਿੱਤ ਗਿਆ ਅਤੇ ਜਥੇਦਾਰ ਸੰਤੋਖ ਸਿੰਘ ਦਿੱਲੀ ਹਾਰ ਗਿਆ। ਸ੍ਰੋਮਣੀ ਅਕਾਲੀ ਦਲ ਦੀ ਅਗਵਾਈ ਹੇਠ

ਅਕਾਲੀ ਦਲ ਵਿਧਾਇਕ ਪਾਰਟੀ ਨੇ ਸ੍ਰ: ਗੁਰਨਾਮ ਸਿੰਘ ਵਿਰੁੱਧ ਬੇਪ੍ਰਤੀਤੀ ਦਾ ਮਤਾ ਪੌਸ ਕਰਕੇ ਸ੍ਰ: ਪ੍ਰਕਾਸ਼ ਸਿੰਘ ਬਾਦਲ ਨੂੰ ਅਕਾਲੀ ਵਿਧਾਇਕ ਪਾਰਟੀ ਦਾ ਆਗੂ ਚੁਣ ਲਿਆ। ਸ੍ਰ: ਗੁਰਨਾਮ ਸਿੰਘ ਅਤੇ ਉਸਦੇ ਸਮਰਥਕਾਂ ਨੂੰ ਸ੍ਰੋਮਣੀ ਅਕਾਲੀਦਲ ਵਿੱਚੋਂ ਖਾਰਜ ਕਰ ਦਿੱਤਾ ਗਿਆ। ਜਨਸੰਘ ਅਤੇ ਦੂਸਰੀਆਂ ਵਿਰੋਧੀ ਪਾਰਟੀਆਂ ਨੇ ਭੀ ਸ੍ਰ: ਪ੍ਰਕਾਸ਼ ਸਿੰਘ ਬਾਦਲ ਦੀ ਸਹਾਇਤਾ ਕੀਤੀ। ਇਸ ਤਰ੍ਹਾਂ ਸ੍ਰ: ਪ੍ਰਕਾਸ਼ ਸਿੰਘ ਬਾਦਲ 27 ਮਾਰਚ 1970 ਈ: ਨੂੰ ਅਕਾਲੀ ਜਨਸੰਘ ਮੰਤਰੀ ਮੰਡਲ ਦਾ ਮੁਖ ਮੰਤਰੀ ਬਣਿਆ।

ਸ੍ਰ: ਗੁਰਨਾਮ ਸਿੰਘ ਧੜੇ ਦੀ ਬਗਾਵਤ ਨਾਲ ਅਕਾਲੀ ਵਿਧਾਇਕ ਪਾਰਟੀ ਦੀ ਹਾਲਤ ਕਾਫੀ ਡਾਵਾਂ ਡੋਲ ਹੋ ਗਈ। ਵਿਧਾਇਕ ਪਾਰਟੀ ਦੇ 57 ਮੈਂਬਰਾਂ ਵਿੱਚੋਂ 29 ਮੈਂਬਰਾਂ ਨੂੰ ਵਜੀਰੀਆਂ, ਡਿਪਟੀ ਵਜੀਰੀਆਂ ਅਤੇ ਪਾਰਲੀਮੈਂਟਰੀ ਸਕੱਤਰਾਂ ਦੇ ਅਹੁਦੇ ਦਿੱਤੇ ਗਏ। ਭਾਵੇਂ ਅਕਾਲੀ ਸਰਕਾਰ ਨੇ ਆਪਣੇ ਰਾਜ ਦੇ ਪਿਛਲੇ ਤਿੰਨਾਂ ਸਾਲਾਂ ਵਿਚ ਸਰਕਾਰੀ ਮੁਲਾਜਮਾਂ ਖਾਸ ਕਰਕੇ ਅਧਿਆਪਕਾਂ ਦੀਆਂ ਤਨਖਾਹਾਂ ਵਿੱਚ ਦੋ ਢਾਈ ਗੁਣਾਂ ਵਾਧਾ ਕਰ ਦਿੱਤਾ ਸੀ ਅਤੇ ਕੁਠਾਰੀ ਕਮਿਸ਼ਨ ਦੀਆਂ ਤਰੁਟੀਆਂ ਦੂਰ ਕਰਨ ਲਈ, ਸਰਕਾਰੀ ਮੁਲਾਜਮਾਂ ਦੇ ਤਰਲੋਚਨ ਸਿੰਘ ਰਾਣਾ ਗਰੁੱਪ ਨਾਲ ਸਮਝੌਤੇ ਦਾ ਐਲਾਨ ਭੀ ਪੰਜਾਬ ਸਰਕਾਰ ਵੱਲੋਂ ਹੋ ਚੁੱਕਾ ਸੀ। ਪ੍ਰੰਤੂ ਕਮਿਊਨਿਸਟ ਪਾਰਟੀ (ਸੱਜੇ ਧੜੇ) ਦੀ ਚੁੱਕ ਤੇ ਮੁਲਾਜਮਾਂ ਦੇ ਰਣਬੀਰ ਸਿੰਘ ਢਿੱਲੋਂ ਗਰੁੱਪ ਨੇ 'ਅੰਤ੍ਰਮ ਰੀਲੀਫ' ਦੀ ਮੰਗ ਦੇ ਸੁਆਲ ਤੇ ਅਕਾਲੀ ਸਰਕਾਰ ਵਿਰੁੱਧ ਜਬਰਦਸਤ ਐਜੀਟੇਸ਼ਨ ਸ਼ੁਰੂ ਕਰ ਦਿੱਤੀ। ਇਸ ਨਾਲ ਅਕਾਲੀ ਸਰਕਾਰ ਅਤੇ ਮੁਲਾਜਮਾਂ ਵਿਚਕਾਰ ਸਬੰਧੀ ਬੜੇ ਤਲਖੀ ਭਰੇ ਅਤੇ ਨਾਖੁਸ਼ਗਵਾਰ ਬਣ ਗਏ।

ਮਾਰਚ 1971 ਈ: ਵਿੱਚ ਹੋਈਆਂ ਪਾਰਲੀਮੈਂਟਰੀ ਚੋਣਾਂ ਵਿਚ ਸ੍ਰੋਮਣੀ ਅਕਾਲੀਦਲ ਵੱਲੋਂ, ਕਾਂਗਰਸ, ਜਨਸੰਘ ਅਤੇ ਮਾਰਕਸੀ ਪਾਰਟੀ ਵਿੱਚੋਂ ਕਿਸੇ ਨਾਲ ਭੀ ਚੋਣ ਸਮਝੌਤਾ ਨਾਂ ਹੋ ਸਕਿਆ। ਕਾਂਗਰਸ ਅਤੇ ਕਮਿਊਨਿਸਟ ਪਾਰਟੀ ਦਾ ਚੋਣ ਸਮਝੌਤਾ ਹੋਇਆ ਅਤੇ ਸਰਕਾਰੀ ਮੁਲਾਜਮਾਂ ਨੇ ਅਕਾਲੀ ਉਮੀਦਵਾਰਾਂ ਦਾ ਵਿਰੋਧ ਅਤੇ ਕਾਂਗਰਸੀ ਅਤੇ ਕਮਿਊਨਿਸਟ ਉਮੀਦਵਾਰਾਂ ਦਾ ਸਮਰਥਨ ਕੀਤਾ। ਇਨ੍ਹਾਂ ਚੋਣਾਂ ਵਿਚ ਅਕਾਲੀ ਉਮੀਦਵਾਰਾਂ ਵਿੱਚੋਂ ਕੇਵਲ ਇੱਕੋ ਸ੍ਰ: ਗੁਰਦਾਸ ਸਿੰਘ ਬਾਦਲ, ਫਾਜਲਕਾ ਦੇ ਹਲਕੇ ਤੋਂ ਕਾਮਯਾਬ ਹੋਇਆ। ਕਾਂਗਰਸ ਦੇ ਦੱਸ ਅਤੇ ਕਮਿਊਨਿਸਟ ਪਾਰਟੀ ਦੇ ਦੋ ਉਮੀਦਵਾਰ ਲੋਕ ਸਭਾ ਲਈ ਪੰਜਾਬ ਵਿੱਚੋਂ

ਕਾਮਯਾਬ ਹੋਏ। ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੀਆਂ ਵਿਸ਼ਾਲ ਪੱਧਰ ਤੇ ਬਦਲੀਆਂ ਉਨ੍ਹਾਂ ਦੇ ਆਪਣੇ ਘਰਾਂ ਤੋਂ ਦੂਰ ਕੀਤੀਆਂ ਗਈਆਂ। ਜਿਸ ਨਾਲ ਸਰਕਾਰੀ ਮੁਲਾਜ਼ਮਾਂ ਖਾਸ ਕਰਕੇ ਅਧਿਆਪਕਾਂ ਅਤੇ ਅਕਾਲੀ ਸਰਕਾਰ ਵਿਚਕਾਰ ਤਲਖੀ ਹੋਰ ਵੱਧੀ। ਅੰਤ ਪੰਦਰਾਂ ਮਹੀਨਿਆਂ ਦੇ ਰਾਜਕਾਲ ਉਪ੍ਰੰਤ ਸ੍ਰ: ਗੁਰਨਾਮ ਸਿੰਘ ਅਤੇ ਉਸਦੇ ਪੰਦਰਾਂ ਦੇ ਲੱਗਪਗ ਹਮਾਇਤੀ ਵਿਧਾਇਕਾਂ ਦੇ ਬਾਦਲ ਮੰਤਰੀ ਮੰਡਲ ਤੋਂ ਦੂਸਰੀ ਵਾਰ ਬਗਾਵਤ ਕਰਨ ਦੇ ਫਲਸਰੂਪ, ਸ੍ਰ: ਪ੍ਰਕਾਸ਼ ਸਿੰਘ ਬਾਦਲ ਦੇ ਮੰਤਰੀ ਮੰਡਲ ਨੂੰ 13 ਜੂਨ 1971 ਈ: ਨੂੰ ਅਸਤੀਫਾ ਦੇਣਾ ਪਿਆ।

ਬਾਦਲ ਮੰਤਰੀ ਮੰਡਲ ਦੇ ਅਸਤੀਫੇ ਦੇ ਨਾਲ ਹੀ ਪੰਜਾਬ ਦੇ ਗਵਰਨਰ ਨੇ ਪੰਜਾਬ ਵਿਧਾਨ ਮੰਡਲ ਤੋੜਕੇ, ਪੰਜਾਬ ਵਿੱਚ ਗਵਰਨਰੀ ਰਾਜ ਲਾਗੂ ਕਰਨ ਦਾ ਐਲਾਨ ਕਰ ਦਿੱਤਾ। ਇਸ ਸਮੇਂ ਹੀ ਦਿੱਲੀ ਦੇ ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ਕੇਂਦਰੀ ਸਰਕਾਰ ਨੇ ਦਿੱਲੀ ਦੇ ਲੈਫਟੀਨੈਂਟ ਗਵਰਨਰ ਸ੍ਰੀ ਝਾਅ ਰਾਹੀਂ ਆਪਣੇ ਹੱਥ ਵਿੱਚ ਲੈਣ ਦਾ ਐਲਾਨ ਕਰ ਦਿੱਤਾ ਅਤੇ ਸਰਕਾਰ ਵੱਲੋਂ ਨਾਮਜ਼ਦ ਮੈਂਬਰਾਂ ਦਾ ਇੱਕ ਪ੍ਰਬੰਧਕੀ ਬੋਰਡ, ਇਨ੍ਹਾਂ ਗੁਰਦੁਆਰਿਆਂ ਦੇ ਪ੍ਰਬੰਧ ਲਈ ਬਣਾਇਆ ਗਿਆ। ਸ੍ਰੋਮਣੀ ਅਕਾਲੀਦਲ ਨੇ ਇਸ ਧੱਕੇਸ਼ਾਹੀ ਦੇ ਖਿਲਾਫ ਮੋਰਚਾ ਲਾਇਆ, ਜਿਸ ਵਿੱਚ ਪੰਦਰਾਂ ਸੋਲ੍ਹਾਂ ਹਜ਼ਾਰ ਦੇ ਲੱਗਪਗ ਨਰ ਨਾਰੀ ਸੱਤਿਆਗ੍ਰਹਿ ਕਰਕੇ ਕੈਦ ਹੋਏ। ਇਨ੍ਹਾਂ ਸੱਤਿਆਗ੍ਰਹੀਆਂ ਨੂੰ ਦੋ ਤੋਂ ਚਾਰ ਚਾਰ ਮਹੀਨੇ ਤੱਕ ਦੀਆਂ ਸਜ਼ਾਵਾਂ ਸੁਣਾਈਆਂ ਅਤੇ ਭੁਗਤਾਈਆਂ ਗਈਆਂ।

ਦਿੱਲੀ ਦੇ ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ਦਿੱਲੀ ਦੇ ਸਿੱਖ ਵੋਟਰਾਂ ਦੀਆਂ ਵੋਟਾਂ ਨਾਲ ਚੁਣੀ ਪ੍ਰਬੰਧਕ ਕਮੇਟੀ ਦੇ ਹੱਥ ਦੇਣ ਦੀ ਮੰਗ ਦੇ ਹੱਕ ਵਿੱਚ ਇਹ ਮੋਰਚਾ 15 ਅਗਸਤ 1971 ਈ: ਤੋਂ 7 ਨਵੰਬਰ 1971 ਈ: ਤੱਕ ਚਲਦਾ ਰਿਹਾ। ਇਸ ਸਮੇਂ 'ਬੰਗਲਾ ਦੇਸ਼' ਦੀ ਆਜ਼ਾਦੀ ਲਈ, ਪੂਰਬੀ ਅਤੇ ਪੱਛਮੀ ਸਰਹੱਦਾਂ ਤੇ, ਪਾਕਿਸਤਾਨ ਨਾਲ ਜ਼ਮੀਨੀ ਅਤੇ ਹਵਾਈ ਫੌਜੀ ਟੱਕਰ ਸ਼ੁਰੂ ਹੋ ਗਈ। ਕੇਂਦਰੀ ਸਰਕਾਰ ਨੇ ਦਿੱਲੀ ਦੇ ਗੁਰਦੁਆਰਿਆਂ ਦੇ ਪ੍ਰਬੰਧ ਲਈ ਇੱਕ ਬਕਾਇਦਾ ਕਾਨੂੰਨ ~~ਗੁਰਦੁਆਰਿਆਂ ਦੇ ਪ੍ਰਬੰਧ ਲਈ ਇੱਕ ਬਕਾਇਦਾ ਕਾਨੂੰਨ~~ ਭੀ ਇਨ੍ਹਾਂ ਦਿਨਾਂ ਵਿੱਚ ਬਣਾ ਦਿੱਤਾ ਸੀ ਤੇ ਭਰੋਸਾ ਦਿੱਤਾ ਸੀ ਕਿ ਦਿੱਲੀ ਦੇ ਗੁਰਦੁਆਰਿਆਂ ਦੀਆਂ ਚੋਣਾਂ ਛੇਤੀ ਹੀ ਕਰਵਾ ਦਿੱਤੀਆਂ ਜਾਣਗੀਆਂ। ਪ੍ਰੰਤੂ ਇਹ ਚੋਣਾਂ ਭੀ ਸ੍ਰੋਮਣੀ ਅਕਾਲੀਦਲ ਦੀ ਚਾਰ ਸਾਲ ਦੀ ਲਗਾਤਾਰ ਜਦੋ ਜਹਿਦ ਉਪ੍ਰੰਤ ਮਾਰਚ 1975 ਈ: ਵਿੱਚ ਕਰਵਾਈਆਂ ਗਈਆਂ। ਇਸ ਤਰ੍ਹਾਂ ਦਿੱਲੀ ਦੇ ਇਤਿਹਾਸਕ ਗੁਰਦੁਆਰਿਆਂ ਦੇ ਪ੍ਰਬੰਧ

ਦੀ ਆਜ਼ਾਦੀ ਲਈ ਇਹ ਮੋਰਚਾ ਭੀ ਸ਼੍ਰੋਮਣੀ ਅਕਾਲੀਦਲ ਦੀ ਸ਼ਾਨਦਾਰ ਫਤਿਹ ਦੇ ਰੂਪ ਵਿੱਚ ਸਮਾਪਤ ਹੋਇਆ।

ਮਾਰਚ 1972 ਈ: ਵਿੱਚ ਪੰਜਾਬ ਵਿਧਾਨ ਸਭਾ ਲਈ ਮੁੜ ਚੋਣਾਂ ਹੋਈਆਂ। ਇਨ੍ਹਾਂ ਚੋਣਾਂ ਵਿੱਚ ਭੀ ਸ਼੍ਰੋਮਣੀ ਅਕਾਲੀਦਲ ਨੇ ਜਨਸੰਘ, ਸਵਤੰਤਰ ਪਾਰਟੀ ਜਾਂ ਹੋਰ ਕਿਸੇ ਵਿਰੋਧੀ ਪਾਰਟੀਆਂ ਨਾਲ ਚੋਣ ਸਮਝੌਤਾ ਨਾ ਕੀਤਾ; ਕਾਂਗਰਸ ਤੇ ਕਮਿਊਨਿਸਟ ਪਾਰਟੀ ਨੇ ਸਾਰੇ ਪੰਜਾਬ ਵਿੱਚ ਸਾਂਝਾ ਫਰੰਟ ਬਣਾਕੇ ਚੋਣਾਂ ਲੜੀਆਂ। ਇਸ ਤਰ੍ਹਾਂ ਇੱਕ ਸੌ ਚਾਰ ਮੈਂਬਰਾਂ ਵਿੱਚੋਂ ਕਾਂਗਰਸ ਦੇ 66 ਸ਼੍ਰੋਮਣੀ ਅਕਾਲੀ ਦਲ ਦੇ 25 ਕਮਿਊਨਿਸਟ ਪਾਰਟੀ ਦੇ ਦੱਸ ਅਤੇ ਇੱਕ ਮਾਰਕਸੀ ਮੈਂਬਰ ਪੰਜਾਬ ਵਿਧਾਨ ਸਭਾ ਲਈ ਚੁਣਿਆ ਗਿਆ। ਪਿਛਲੇ ਤਿੰਨ ਸਾਲਾਂ ਵਿੱਚ, ਪੰਜਾਬ ਵਿਧਾਨ ਸਭਾ ਲਈ ਚਾਰ ਹਲਕਿਆਂ ਅੰਮ੍ਰਿਤਸਰ ਦਸੂਹਾ, ਡਕਾਲਾ ਅਤੇ ਮੋਰਿੰਡਾ ਲਈ ਉੱਪ ਚੋਣਾਂ ਹੋਈਆਂ। ਇਨ੍ਹਾਂ ਵਿੱਚੋਂ ਕੇਵਲ ਦਸੂਹਾ ਸੀਟ ਹੀ ਕਾਂਗਰਸ ਮੁੜ ਜਿੱਤ ਸਕੀ, ਅੰਮ੍ਰਿਤਸਰ ਦੀ ਸੀਟ ਤੋਂ ਜਨਸੰਘ ਦੇ ਉਮੀਦਵਾਰ ਡਾਕਟਰ ਬਲਦੇਵ ਪ੍ਰਕਾਸ਼ ਨੇ ਕਾਂਗਰਸੀ ਉਮੀਦਵਾਰ ਨੂੰ ਸ਼੍ਰੋਮਣੀ ਅਕਾਲੀਦਲ ਦੀ ਸਹਾਇਤਾ ਨਾਲ ਦਸ ਹਜ਼ਾਰ ਤੋਂ ਵੱਧ ਵੋਟਾਂ ਨਾਲ ਹਰਾਇਆ। ਡਕਾਲਾ ਅਤੇ ਮੋਰਿੰਡਾ ਵਿੱਚ ਭੀ 1972 ਈ: ਦੀਆਂ ਚੋਣਾਂ ਵਾਂਗ ਅਕਾਲੀ ਉਮੀਦਵਾਰਾਂ ਨੂੰ ਹੀ ਸਫਲਤਾ ਮਿਲੀ।

ਮਾਰਚ 1975 ਈ: ਵਿੱਚ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿੱਚ ਸ਼੍ਰੋਮਣੀ ਅਕਾਲੀਦਲ ਦੀ ਸਫਲਤਾ ਨੇ ਇਸਦੇ ਵਿਕਾਰ ਅਤੇ ਮਾਣ ਸਤਿਕਾਰ ਵਿੱਚ ਭਾਰੀ ਵਾਧਾ ਕੀਤਾ ਹੈ। ਇਸ ਤੋਂ ਪਹਿਲਾਂ, ਅਪ੍ਰੈਲ 1948 ਈ: ਤੋਂ 1 ਨਵੰਬਰ 1966 ਈ: ਤੱਕ ਪੰਜਾਬੀ ਸੂਬੇ ਦੀ ਸਿਰਜਣਾ ਅਤੇ ਸਥਾਪਤਾ ਲਈ ਸ਼੍ਰੋਮਣੀ ਅਕਾਲੀਦਲ ਨੂੰ ਜੋ ਸੰਘਰਸ਼ ਕਰਨਾ ਪਿਆ, ਉਹ ਨਵੇਂ ਪੰਜਾਬ ਦੇ ਇਤਿਹਾਸ ਦਾ ਇੱਕ ਮਹੱਤਵ ਪੂਰਨ ਕਾਂਡ ਹੈ। ਸਤੰਬਰ 1968 ਈ: ਵਿੱਚ ਸਵਰਗਵਾਸੀ ਸੰਤ ਬਾਬਾ ਫਤਿਹ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਅਕਾਲੀਦਲ ਦੀ ਪ੍ਰਧਾਨਗੀ ਹੇਠ ਹੋਈ ਸਰਬ ਹਿੰਦ ਅਕਾਲੀ ਕਾਨਫਰੰਸ ਵਿੱਚ ਸਰਬਸੰਮਤੀ ਨਾਲ ਇਹ ਮਤਾ ਪਾਸ ਕੀਤਾ ਗਿਆ ਸੀ ਕਿ ਪੰਜਾਬੀ ਸੂਬੇ ਦੀ ਮੰਗ ਦੀ ਪ੍ਰਾਪਤੀ ਤੋਂ ਬਾਅਦ ਹੁਣ ਸ਼੍ਰੋਮਣੀ ਅਕਾਲੀ ਦਲ ਦੀ ਮੁੱਖ ਮੰਗ, ਹਰਿਆਣੇ ਵਿੱਚ ਰਹਿ ਗਏ ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਵਿੱਚ ਸ਼ਾਮਲ ਕਰਵਾਉਣਾ ਅਤੇ ਸੂਬਿਆਂ ਦੀ ਖੁਦਮੁਖਤਾਰੀ ( ਸਟੇਟ ਅਟਾਨੋਮੀ ) ਲਈ ਜਦੋ ਜਹਿਦ ਕਰਨਾ ਹੈ। ਸੂਬਿਆਂ ਦੀ ਖੁਦਮੁਖਤਿਆਰੀ ਦਾ ਭਾਵ ਇਹ ਹੈ ਕਿ ਕੇਂਦਰੀ ਸਰਕਾਰ ਕੋਲ ਕੇਵਲ ਡਾਕ ਤਾਰ ਸਿੱਕਾ, ਸੁਰੱਖਿਆ ਅਤੇ ਵਿਦੇਸ਼ੀ ਮੁਆਮਲਿਆਂ ਸਬੰਧੀ ਅਧਿਕਾਰ ਹੋਣ। ਬਾਕੀ ਸਾਰੇ ਰਾਜਸੀ,

ਸੰਵਿਧਾਨਕ ਅਤੇ ਵਿੱਤ (ਫਾਈਨੈਂਸ) ਸਬੰਧੀ ਅਧਿਕਾਰ ਸੂਬਾਈ ਸਰਕਾਰਾਂ ਨੂੰ ਮਿਲਣੇ ਚਾਹੀਦੇ ਹਨ। ਜਾਪਦਾ ਹੈ ਸ਼੍ਰੋਮਣੀ ਅਕਾਲੀਦਲ ਨੂੰ ਮਦਰਾਸ ਰਾਜ ਦੀ ਡੀ. ਐਮ. ਕੇ. ਪਾਰਟੀ ਅਤੇ ਹੋਰ ਦੂਸਰੀਆਂ ਰਾਜਸੀ ਪਾਰਟੀਆਂ ਨਾਲ ਮਿਲਕੇ, ਸੂਬਾਈ ਖੁਦਮੁਖਤਾਰੀ ਲਈ ਇੱਕ ਲੰਮੀ ਲੜਾਈ ਲੜਨੀ ਪਏਗੀ।

1975 ਈ: ਵਿੱਚ ਸ਼੍ਰੋਮਣੀ ਅਕਾਲੀਦਲ ਵੱਲੋਂ ਕੀਤੀ ਜਾ ਰਹੀ ਐਜੀਟੇਸ਼ਨ ਦੇ ਫਲਸਰੂਪ ਕੇਂਦਰੀ ਸਰਕਾਰ ਦਾ ਸਾਰੇ ਗੁਰਦੁਆਰਿਆਂ ਨੂੰ ਇਨਕਮ ਟੈਕਸ ਤੋਂ ਛੋਟ ਦੇਣ ਦਾ ਐਲਾਨ ਅਤੇ ਹਰਿਆਣਾ ਸਰਕਾਰ ਵੱਲੋਂ ਹਰਿਆਣੇ ਦੇ ਗੁਰਦੁਆਰਿਆਂ ਦੀ ਜਮੀਨ ਨੂੰ ਜਮੀਨੀ ਹੱਦ ਬੰਦੀ ਕਾਨੂੰਨ ਤੋਂ ਛੋਟ ਦੇਣ ਦੇ ਐਲਾਨ ਦਲ,ਦੀਆਂ ਕੁਝ ਨਵੀਆਂ ਪ੍ਰਾਪਤੀਆਂ ਹਨ। ਪ੍ਰੰਤੂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਅੰਮ੍ਰਿਤਸਰ) ਦੀਆਂ ਚੋਣਾਂ ਜੋ ਪਿਛਲੇ ਪੰਜ ਸਾਲ (1970 ਈ:) ਤੋਂ ਮੁਲਤਵੀ ਹੁੰਦੀਆਂ ਆਈਆਂ ਹਨ, ਕੇਂਦਰੀ ਸਰਕਾਰ ਅਜੇ ਭੀ ਕਰਵਾਉਣ ਲਈ ਤਿਆਰ ਨਹੀਂ ਜਾਪਦੀ, ਭਾਵੇਂ ਇਸਨੇ ਇਨ੍ਹਾਂ ਇਕਰਾਰ ਹੁਣ ਜਰੂਰ ਕੀਤਾ ਗਿਆ ਹੈ ਕਿ ਇਹ ਚੋਣਾਂ 1925 ਈ: ਦੇ ਗੁਰਦੁਆਰਾ ਐਕਟ ਦੇ ਅਨੁਸਾਰ, ਪੰਜਾਬ ਹਿਮਾਚਲ ਅਤੇ ਹਰਿਆਣੇ ਵੱਲੋਂ ਸਾਂਝੇ ਤੌਰ ਤੇ, ਇੱਕੋ ਸ਼੍ਰੋਮਣੀ ਗੁਰਦੁਆਰਾ ਕਮੇਟੀ, ਅੰਮ੍ਰਿਤਸਰ ਲਈ ਹੀ ਕਰਵਾਈਆਂ ਜਾਣਗੀਆਂ। ਕਾਂਗਰਸੀ ਸਰਕਾਰ ਵੱਲੋਂ ਸਿੱਖਾਂ ਦੇ ਧਾਰਮਿਕ ਮੁਆਮਲਿਆਂ ਵਿੱਚ ਦਖਲ ਦੇ ਵਿਰੁੱਧ ਸ਼੍ਰੋਮਣੀ ਅਕਾਲੀਦਲ ਨੂੰ ਇੱਕ ਪਿਛੋਂ ਦੂਜੀ ਲੜਾਈ ਲੜਨ ਲਈ ਮਜਬੂਰ ਹੋਣਾ ਪਿਆ।

ਪਿੱਛਲੇ ਅਠਾਈ ਸਾਲਾਂ ਵਿਚ ਕੇਂਦਰੀ ਸਰਕਾਰ ਵੱਲੋਂ ਪੰਜਾਬ ਅਤੇ ਸਿੱਖਾਂ ਨਾਲ ਹੋ ਰਹੇ ਵਿਤਕਰਿਆਂ ਬਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਅਤੇ ਉੱਘੇ ਅਕਾਲੀ ਨੇਤਾ ਜਥੇਦਾਰ ਜੀਵਨ ਸਿੰਘ ਉਮਰਾਨੰਗਲ ਨੇ ਆਪਣੇ ਇੱਕ ਨਵੇਂ ਲੇਖ ਵਿੱਚ ਠੀਕ ਹੀ ਲਿਖਿਆ ਹੈ ਕਿ, " ਦੇਸ਼ ਦੀ ਵੰਡ ਸਮੇਂ ਅੰਗਰੇਜਾਂ ਨੇ ਸਿੱਖਾਂ ਨੂੰ ਤੀਜੀ ਕੌਮ ਮੰਨਕੇ ਗਲਬਾਤ ਵਿੱਚ ਸ਼ਾਮਲ ਕੀਤਾ ਸੀ। ਅੰਗਰੇਜ ਤੇ ਮੁਸਲਿਮ ਲੀਗ ਦੋਵੇਂ ਹੀ ਇਸ ਗੱਲ ਤੇ ਸਹਿਮਤ ਸਨ ਕਿ ਦੇਸ਼ ਦੇ ਦੋ ਦੀ ਥਾਂ ਤਿੰਨ ਟੁਕੜੇ ਕਰਕੇ ਸਿੱਖਾਂ ਨੂੰ ਵੱਖਰਾ ਦੇਸ਼ ਦਿੱਤਾ ਜਾਏ। ਇਸ ਤੇ ਪੰਡਿਤ ਨਹਿਰੂ ਨੇ 6 ਜੁਲਾਈ 1946 ਈ: ਨੂੰ ਕਲਕੱਤੇ ਵਿਖੇ ਇੱਕ ਉਚੇਚੀ ਪ੍ਰੈਸ ਕਾਨਫਰੰਸ ਕਰਕੇ, ਸਿੱਖਾਂ ਦੀ ਦੇਸ਼ ਭਗਤੀ ਅਤੇ ਦੇਸ਼ ਦੀ ਆਜਾਦੀ ਸੰਗਰਾਮ ਵਿੱਚ ਇਨ੍ਹਾਂ ਦੀਆਂ ਕੁਰਬਾਨੀਆਂ ਦੀ ਭਰਪੂਰ ਪ੍ਰਸੰਸਾ ਕਰਦੇ ਹੋਏ ਇਹ ਬਚਨ ਦਿੱਤਾ ਸੀ ਕਿ ਉੱਤਰੀ ਭਾਰਤ ਵਿੱਚ ਇਨ੍ਹਾਂ ਲਈ ਇੱਕ ਅਜਿਹਾ ਖਿੱਤਾ ਵੱਖ ਕਰ ਦਿੱਤਾ ਜਾਏਗਾ, ਜਿਸ ਵਿੱਚ ਇਨ੍ਹਾਂ ਨੂੰ ਭੀ ਆਜਾਦੀ ਦਾ ਅਹਿਸਾਸ ਹੋਵੇ। ਇਹ ਬਚਨ ਪੂਰਾ

ਕਰਾਉਣ ਲਈ ਹੀ ਸ਼੍ਰੋਮਣੀ ਅਕਾਲੀ ਦਲ ਨੇ ਆਪਣਾ ਨਵਾਂ ਪਾਲਸੀ ਪ੍ਰੋਗਰਾਮ ਦਿੱਤਾ ਅਤੇ ਇਸ ਦੀ ਪ੍ਰਾਪਤੀ ਲਈ ਹੀ ਅਸੀਂ ਸੰਘਰਸ਼ ਕਰ ਰਹੇ ਹਾਂ।

" ਗੱਲ ਸਿੱਧੀ ਤੇ ਸਾਫ ਹੈ ਜਦ ਕਸ਼ਮੀਰ ਦੀ 67 ਫੀ ਸਦੀ ਮੁਸਲਮ ਬਹੁ ਸੰਮਤੀ ਨੂੰ ਸੰਤੁਸ਼ਟ ਕਰਨ ਲਈ, ਇਨ੍ਹਾਂ ਅੰਦਰੂਨੀ ਖੁਦਮੁਖਤਾਰੀ ਸੰਵਿਧਾਨਕ ਤੋਰ ਤੇ ਦਿੱਤੀ ਗਈ ਹੈ; ਤੇ ਪੰਜਾਬ ਦੀ 62 ਫੀ ਸਦੀ ਸਿੱਖ ਬਹੁ ਸੰਮਤੀ ਨੂੰ ਭੀ ਉਸੇ ਤਰ੍ਹਾਂ ਦੀ ਅੰਦਰੂਨੀ ਸੂਬਾਈ ਖੁਦਮੁਖਤਾਰੀ ਦੇ ਕੇ ਕਿਉਂ ਸੰਤੁਸ਼ਟ ਨਾ ਕੀਤਾ ਜਾਵੇ? ਪੰਜਾਬ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ। ਅਤੇ ਇਸਨੂੰ ਦੋਹੀਂ ਹੱਥੀਂ ਲੁੱਟਿਆ ਜਾ ਰਿਹਾ ਹੈ। ਜਿਵੇਂ ਪੰਜਾਬ ਵਿੱਚੋਂ ਚਾਵਲ ਅਤੇ ਕਣਕ ਸਸਤੇ ਭਾਅ ਖਰੀਦਕੇ, ਦੂਸਰੇ ਸੂਬਿਆਂ ਵਿੱਚ ਮਹਿੰਗੇ ਭਾਅ ਵੇਚੇ ਜਾਂਦੇ ਹਨ। ਇਸ ਨਾਲ ਕੇਂਦਰੀ ਸਰਕਾਰ ਕਰੋੜਾਂ ਰੁਪਏ ਦੇ ਲਗਪਗ ਮੁਨਾਫਾ ਕਮਾਉਂਦੀ ਹੈ। ਖੰਡ ਦੇ ਵਪਾਰ ਵਿੱਚ ਭੀ ਕੇਂਦਰੀ ਸਰਕਾਰ ਅਰਬਾਂ ਰੁਪਏ ਕਮਾਉਂਦੀ ਹੈ। ਸਾਈਕਲਾਂ ਮਸ਼ੀਨਾਂ ਅਤੇ ਹੋਰ ਸਮਾਨ ਦੇ ਬਰਾਮਦੀ (ਐਕਸਪੋਰਟ) ਵਪਾਰ ਦੇ ਫਲਸਰੂਪ ਕੇਂਦਰੀ ਸਰਕਾਰ ਅਰਬਾਂ ਰੁਪਏ ਟੈਕਸ ਕਮਾਉਂਦੀ ਹੈ। ਦੂਸਰੇ ਪਾਸੇ ਕੀਮੀਆਈ ਖਾਦ, ਟਰੈਕਟਰ, ਮਸ਼ੀਨਰੀ ਅਤੇ ਪੁਰਜੇ, ਪਟਰੋਲ ਅਤੇ ਡੀਜ਼ਲ ਪੰਜਾਬੀਆਂ ਨੂੰ ਮਹਿੰਗੇ (ਅਸਲ ਨਾਲੋਂ ਡੇਢੇ ਦੂਣੇ) ਮੁੱਲ ਵੇਚਕੇ ਕੇਂਦਰੀ ਸਰਕਾਰ; ਵਪਾਰੀਆਂ ਅਤੇ ਕਾਰਖਾਨੇਦਾਰਾਂ; ਹੱਥੀ ਪੰਜਾਬੀ ਕਿਸਾਨਾਂ ਨੂੰ ਬੜੀ ਬੇਰਹਿਮੀ ਨਾਲ ਲੁਟਿਆ ਜਾ ਰਿਹਾ ਹੈ। ਇਸ ਲੁੱਟ ਵਿਰੁੱਧ ਸ਼੍ਰੋਮਣੀ ਅਕਾਲੀ ਦਲ ਦਾ ਘੋਲ ਜਾਰੀ ਹੈ।

ਦੂਸਰੇ ਰਾਜਾਂ ਵਿੱਚ ਹਰ ਸਾਲ ਨਵੇਂ ਵੱਡੇ ਕਾਰਖਾਨੇ ਲੱਗਦੇ ਹਨ ਜਿਵੇਂ ਇਸ ਸਾਲ ਕੇਰਲ ਵਿੱਚ ਕਾਗਜ਼ ਦਾ ਕਾਰਖਾਨਾ ਅਤੇ ਆਸਾਮ, ਹਿਮਾਚਲ ਅਤੇ ਮੱਧ ਪ੍ਰਦੇਸ਼ ਵਿੱਚ ਸੀਮਿੰਟ ਦੇ ਕਾਰਖਾਨੇ ਲੱਗ ਰਹੇ ਹਨ। ਪ੍ਰੰਤੂ ਪੰਜਾਬ ਵਿਚ ਪਿਛਲੇ ਸਾਲਾਂ ਵਿੱਚ ਨਾਂ ਕੇਵਲ ਕੋਈ ਵੱਡਾ ਕਾਰਖਾਨਾ ਹੀ ਨਹੀਂ ਲੱਗਾ ਸਗੋਂ ਪੰਜਾਬ ਵਿੱਚ ਥੀਨ ਡੈਮ ਦੀ ਉਸਾਰੀ ਦਾ ਕੰਮ ਸ਼ੁਰੂ ਕਰਨ ਤੋਂ ਭੀ; ਕੇਂਦਰੀ ਸਰਕਾਰ ਨੇ ਅਜੇ ਤੱਕ ਇਨਕਾਰ ਕੀਤਾ ਹੋਇਆ ਹੈ। ਭਾਖੜਾ ਪੌਂਗਡੈਮ ਅਤੇ ਹਰੀਕੇ ਪ੍ਰੋਜੈਕਟ, ਕੇਂਦਰੀ ਸਰਕਾਰ ਨੇ ਪੰਜਾਬ ਅਤੇ ਹਰਿਆਣੇ ਦੀ ਵੰਡ ਸਮੇਂ ਆਪਣੇ ਕੋਲ ਰੱਖ ਲਏ। ਇਸ ਨਾਲ ਬਿਜਲੀ ਅਤੇ ਪਾਣੀ ਦੀ ਸਪਲਾਈ ਦਾ ਅਧਿਕਾਰ ਭੀ ਕੇਂਦਰੀ ਸਰਕਾਰ ਕੋਲ ਜਾਂਦਾ ਰਿਹਾ। ਇਨ੍ਹਾਂ ਵਿਤਕਰਿਆਂ ਵਿਰੁੱਧ ਸ਼੍ਰੋਮਣੀ ਅਕਾਲੀਦਲ ਨੇ ਸੰਘਰਸ਼ ਕੀਤਾ ਹੈ ਜੋ ਅਜੇ ਭੀ ਜਾਰੀ ਹੈ।

---

ਕਾਂਗਰਸੀ ਸਰਕਾਰਾਂ ਵੱਲੋਂ ਪਿਛਲੇ ਸਾਲਾਂ ਵਿੱਚ ਸ਼ਹਿਰੀ ਨਾਗਰਿਕ ਆਜਾਦੀਆਂ ਦਾ ਲਗਾਤਾਰ ਖੂਨ ਕੀਤਾ ਜਾਂ ਦਾ ਰਿਹਾ ਹੈ। 1972 ਈ: ਵਿੱਚ ਸੰਤ ਬਾਬਾ ਫਤਿਹ ਸਿੰਘ ਜੀ ਨਮਿਤ ਪਾਠ ਦੇ ਭੋਗ ਵਿੱਚ ਸ਼ਾਮਲ ਹੋਣ ਲਈ, ਲੰਡਨ ਤੋਂ ਅੰਮ੍ਰਿਤਸਰ ਆਏ ਗਿਆਨੀ ਬਖਸ਼ੀਸ਼ ਸਿੰਘ ਨੂੰ ਬਿਨ੍ਹਾਂ ਕਿਸੇ ਵਿਸ਼ੇਸ਼ ਕਾਰਨ ਦੇ ਕਈ ਮਹੀਨੇ ਬਠਿੰਡੇ ਜੇਲ੍ਹ ਵਿੱਚ ਨਜ਼ਰਬੰਦ ਰੱਖਿਆ ਗਿਆ। 1973 ਈ: ਵਿੱਚ ਸ੍ਰ: ਗੁਰਚਰਨ ਸਿੰਘ ਟੋਹੜਾ ਅਤੇ ਸ੍ਰ: ਪ੍ਰਕਾਸ਼ ਸਿੰਘ ਬਾਦਲ ਕਰਨਾਲ (ਜ਼ਿ ਹਰਿਆਣਾ) ਕਿਸਾਨ ਕਾਨਫਰੰਸ ਵਿੱਚ ਸ਼ਾਮਲ ਹੋਣ ਲਈ ਗਏ। ਉਨ੍ਹਾਂ ਨੂੰ ਬਿਨ੍ਹਾਂ ਕਿਸੇ ਕਾਰਨ ਦੇ ਕਈ ਦਿਨ ਜਿਹਲ ਵਿੱਚ ਨਜ਼ਰਬੰਦ ਰੱਖਿਆ ਗਿਆ। 1974 ਈ: ਵਿੱਚ ਜਥੇਦਾਰ ਜੀਵਨ ਸਿੰਘ ਉਮਰਾ ਨੰਗਲ ਨੂੰ ਲਗਪਗ ਅੱਠ ਮਹੀਨੇ, ਸੂਬਾਈ ਖੁਦਮੁਖਤਾਰੀ ਦੀ ਮੰਗ ਕਰਨ ਦੇ ਦੋਸ਼ ਵਿੱਚ ਹੀ ਅੰਮ੍ਰਿਤਸਰ ਜਿਹਲ ਵਿੱਚ ਨਜ਼ਰਬੰਦ ਰੱਖਿਆ ਗਿਆ। ਸ਼ਹਿਰੀ ਆਜਾਦੀ ਲਈ ਸ੍ਰੋਮਣੀ ਅਕਾਲੀ ਦਲ ਵੱਲੋਂ ਘੋਲ ਅਜੇ ਭੀ ਜਾਰੀ ਹੈ।

*********

ਕਾਂਡ ਬਾਹ੍ਰਵਾਂ :- ਸ੍ਰੋਮਣੀ ਅਕਾਲੀ ਦਲ ਦਾ ਸੰਵਿਧਾਨ ਅਤੇ ਨਿਯਮ ਉਪਨਿਯਮ ॥

ਲੇਖਕ:- ਜਗਜੀਤ ਸਿੰਘ ਔਲਖ (ਐਮ. ਏ.)

*****

ਸ੍ਰੋਮਣੀ ਅਕਾਲੀ ਦਲ ਦਾ ਸੰਵਿਧਾਨ ਅਰਥਾਤ 'ਨਿਯਮ ਉਪਨਿਯਮ' ਜੋ ਦਲ ਦੇ ਇੱਕ ਅਕਤੂਬਰ 1972 ਈ: ਦੇ ਜਨਰਲ ਇਜਲਾਸ ਵੱਲੋਂ ਪ੍ਰਾਪਤ ਹੋਇ ਅਧਿਕਾਰਾਂ ਅਨੁਸਾਰ, ਦਲ ਦੀ ਵਰਕਿੰਗ ਕਮੇਟੀ ਨੇ ਆਪਣੇ ਦੋ ਸਤੰਬਰ 1974 ਈ: ਦੇ ਇਜਲਾਸ ਵਿੱਚ ਸਰਬਸੰਮਤੀ ਨਾਲ ਪਾਸ ਕੀਤੇ। 1. ਸ੍ਰੋਮਣੀ ਅਕਾਲੀਦਲ ਦੇ ਆਸ਼ੇ ਤੇ ਆਦਰਸ਼ ਹੇਠ ਲਿਖੇ ਅਨੁਸਾਰ ਹਨ:-

ੳ. ਗੁਰਮਤਿ ਤੇ ਰਹਿਤ ਮਰਯਾਦਾ ਦਾ ਪ੍ਰਚਾਰ ਅਤੇ ਨਾਸਤਕਤਾ ਤੇ ਮਨਮਤ ਦਾ ਪਰਹਾਰ ਤੇ ਗੁਰਦੁਆਰਿਆਂ ਦੇ ਪ੍ਰਬੰਧ ਦੇ ਸੁਧਾਰ ਅਤੇ ਸੇਵਾ ਸੰਭਾਲ ਲਈ ਉੱਦਮ ਕਰਨਾ।

ਅ. ਸਿੱਖਾਂ ਵਿਚ ਅੱਡਰੀ ਪੰਥਕ ਆਜ਼ਾਦ ਹਸਤੀ ਦਾ ਅਹਿਸਾਸ ਕਾਇਮ ਰੱਖਣਾ ਅਤੇ ਅਜਿਹਾ ਦੇਸ਼ ਕਾਲ ਘੜਨਾ, ਜਿਸ ਵਿੱਚ ਸਿੱਖ ਪੰਥ ਦੇ ਕੌਮੀ ਜਜ਼ਬੇ ਤੇ ਕੌਮੀਅਤ ਦਾ ਪ੍ਰਗਟਾਓ ਪੂਰਨ ਤੌਰ ਤੇ ਮੂਰਤੀਮਾਨ ਹੋ ਸਕੇ।

ੲ. ਕੰਗਾਲੀ ਥੁੜ ਤੇ ਭੁੱਖ ਨੰਗ ਨੂੰ ਦੂਰ ਕਰਨਾ ਅਤੇ ਵਧੇਰੇ ਨਿਆਂ ਕਾਰੀ ਆਰਥਕ ਨਜ਼ਾਮ ਨੂੰ ਕਾਇਮ ਕਰਨ ਲਈ, ਦੌਲਤ ਅਤੇ ਉਪਜ ਨੂੰ ਵਧਾਉਣਾ ਅਤੇ ਮੌਜੂਦਾ ਆਰਥਕ ਤੇ ਸਮਾਜਕ ਕਾਣੀਵੰਡ ਅਤੇ ਲੁੱਟ ਖਸੁੱਟ ਨੂੰ ਦੂਰ ਕਰਨਾ ਅਤੇ ਅਮੀਰ ਅਤੇ ਗਰੀਬ ਦੇ ਪਾੜੇ ਨੂੰ ਦੂਰ ਕਰਨਾ।

ਸ. ਗੁਰਮਤਿ ਦੇ ਆਸ਼ੇ ਅਨੁਸਾਰ ਅਨਪੜ੍ਹਤਾ, ਛੂਤ ਛਾਤ ਅਤੇ ਜਾਤਪਾਤ ਦੇ ਵਿਤਕਰੇ ਨੂੰ ਖਤਮ ਕਰਨਾ।

ਹ. ਹਰ ਪ੍ਰਕਾਰ ਦੇ ਨਸ਼ਿਆਂ ਦੀ ਵਰਤੋਂ ਤੇ ਬੰਦਸ਼ ਤੇ ਸਰੀਰਕ ਅਰੋਗਤਾ ਲਈ ਪਰਬੰਧ ਕਰਨਾ।

2. ਭਰਤੀ ਦੇ ਨਿਯਮਾਂ ਅਨੁਸਾਰ ਹਰ ਇੱਕ ਬਾਲਗ ਸਿੱਖ ਜਾਂ ਸਿੰਘਣੀ ਦੋ ਸਾਲਾ ਚੰਦਾ, ਪੇਸ਼ਗੀ ਇੱਕ ਰੁਪਿਆ ਦੇ ਕੇ ਮੈਂਬਰ ਬਣ ਸਕਦਾ ਹੈ, ਬਸ਼ਰਤਿ ਕਿ ਉਹ ਪੱਤਿਤ ਨਾ ਹੋਵੇ, ਸ਼ਰਾਬ ਨਾਂ ਪੀਂਦਾ ਹੋਵੇ, ਛੂਤ ਛਾਤ ਨਾਂ ਮੰਨਦਾ ਹੋਵੇ, ਕਿਸੇ ਅਜਿਹੀ ਧਾਰਮਿਕ ਜਾਂ ਸਿਆਸੀ ਜਥੇਬੰਦੀ ਦਾ ਮੈਂਬਰ ਨਾ ਹੋਵੇ। ਜਿਸਦਾ ਸਿਧਾਂਤ ਸਿੱਖ ਧਰਮ ਦੇ ਵਿਰੁੱਧ ਹੋਵੇ ਜਾਂ ਸ੍ਰੋਮਣੀ ਅਕਾਲੀਦਲ ਦੇ ਆਸ਼ਿਆਂ ਦੇ ਵਿਰੁੱਧ ਹੋਵੇ।

ਸ੍ਰੋਮਣੀ ਅਕਾਲੀ ਦਲ ਗੈਰ ਸਿੱਖਾਂ ਵਿੱਚੋਂ ਭੀ ਵਰਕਿੰਗ ਕਮੇਟੀ ਦੀ ਆਗਿਆ ਨਾਲ ਸਮੇਂ ਸਮੇਂ ਐਸੋਸੀਏਟਡ ਮੈਂਬਰ ਭਰਤੀ ਕਰ ਸਕੇਗਾ, ਤਾਂਕਿ ਅਕਾਲੀਦਲ ਸਮੁੱਚੇ ਸਮਾਜ ਦੀ ਸੇਵਾ ਦੇ ਲਕਸ਼ ਦਾ ਰਾਹ ਪੱਧਰਾ ਕਰ ਸਕੇ। ਜਾਤਪਾਤ ਦੇ ਅਧਾਰ ਉੱਤੇ ਬਣੀਆਂ ਜਥੇਬੰਦੀਆਂ ਸਿੱਖ ਧਰਮ ਦੇ ਸਿਧਾਂਤਾਂ ਦੇ ਵਿਰੁੱਧ ਸਮਝੀਆਂ ਜਾਣਗੀਆਂ, ਪ੍ਰੰਤੂ ਆਰਥਕ ਲਾਭਾਂ ਲਈ ਬਣੀ ਜਥੇਬੰਦੀ ਤੇ ਇਹ ਸ਼ਰਤ ਲਾਗੂ ਨਹੀਂ ਹੋਵੇਗੀ।

3. ਅਕਾਲੀ ਜਥਿਆਂ ਦੀ ਭਰਤੀ ਸਦਾ ਖੁਲ੍ਹੀ ਰਹੇਗੀ ਅਤੇ ਹਰ ਇੱਕ ਸੱਜਣ ਫਾਰਮ ਭਰਤੀ ਤੇ ਪ੍ਰਣ ਪੱਤਰ ਉੱਤੇ ਦਸਖਤ ਕਰਕੇ ਅਤੇ ਪੇਸ਼ਗੀ ਚੰਦਾ ਦੇਕੇ ਮੈਂਬਰ ਬਣ ਸਕੇਗਾ। ਪ੍ਰੰਤੂ ਸਾਲਾਨਾ ਚੋਣ ਵਿੱਚ ਉਹ ਸੱਜਣ ਹੀ ਹਿੱਸਾ ਲੈ ਸਕੇਗਾ ਜੋ ਚੋਣ ਸਬੰਧੀ ਅਕਾਲੀ ਦਲ ਦੀ ~~ਭਰਤੀ~~ ਭਰਤੀ ਦੀ ਨੀਯਤ ਅੰਤਮ ਤਾਰੀਖ ਤੱਕ ਭਰਤੀ ਹੋ ਗਿਆ ਹੋਵੇ।

4. ਭਰਤੀ ਚੰਦਾ:- ਮੁੱਢਲੀ ਭਰਤੀ ਦਾ ਚੰਦਾ ਇੱਕ ਰੁਪਿਆ ਦੋ ਸਾਲਾਂ ਲਈ ਹੋਵੇਗਾ ਜੋ ਇੱਕਠਾ ਪੇਸ਼ਗੀ ਦੇਣਾ ਪਏਗਾ। ਸਰਕਲ ਅਕਾਲੀ ਜਥਿਆਂ ਦੇ ਡੈਲੀਗੇਟ ਇੱਕ ਰੁਪਿਆ

ਵੱਖਰਾ ਚੰਦਾ, ਸਰਕਲ ਅਕਾਲੀ ਜਥਿਆਂ ਨੂੰ ਦੇਣਗੇ ਅਤੇ ਜ਼ਿਲ੍ਹਾ ਅਕਾਲੀ ਜਥੇ ਦੇ ਡੈਲੀਗੇਟ ਦੋ ਰੁਪਏ ਸਾਲਾਨਾ ਜ਼ਿਲ੍ਹਾ ਅਕਾਲੀ ਜਥਿਆਂ ਅਥਵਾ ਪ੍ਰਾਂਤਕ ਅਕਾਲੀਦਲ ਨੂੰ ਦੇਣਗੇ। ਸ਼੍ਰੋਮਣੀ ਅਕਾਲੀ ਦਲ ਦਾ ਹਰ ਇੱਕ ਜਰਨਲ ਮੈਂਬਰ ਪੰਜ ਰੁਪਏ ਪੇਸ਼ਗੀ ਸਾਲਾਨਾ ਚੰਦਾ ਸ਼੍ਰੋਮਣੀ ਅਕਾਲੀਦਲ ਨੂੰ ਦੇਵੇਗਾ।

5. ਸ਼੍ਰੋਮਣੀ ਅਕਾਲੀਦਲ ਦੀ ਬਣਤਰ:- ਕਿਸੇ ਪਿੰਡ ਕਸਬੇ ਜਾਂ ਸ਼ਹਿਰ ਦੇ ਜਥੇ ਦੀ ਕਾਇਮੀ ਲਈ ਘੱਟੋ ਘੱਟ ਦੱਸ ਮੈਂਬਰਾਂ ਦੀ ਭਰਤੀ ਜ਼ਰੂਰੀ ਹੈ। ਇੱਕ ਪਿੰਡ, ਸ਼ਹਿਰ ਜਾਂ ਕਸਬੇ ਵਿੱਚ ਕੇਵਲ ਇੱਕੋ ਜਥਾ ਕਾਇਮ ਕੀਤਾ ਜਾ ਸਕੇਗਾ। ਪੰਜਾਬ ਵਿੱਚ ਸਰਕਲ ਅਕਾਲੀ ਜਥੇ ਦੀ ਹੱਦ ਇੱਕ ਥਾਣੇ ਦੇ ਇਲਾਕੇ ਦੀ ਹੱਦ ਹੋਵੇਗੀ। ਪੰਜਾਬ ਤੋਂ ਬਾਹਰ ਅਕਾਲੀਦਲ ਦੀ ਵਰਕਿੰਗ ਕਮੇਟੀ ਸਰਕਲ ਦੀ ਹੱਦ ਨਿਸ਼ਚਿਤ ਕਰੇਗੀ।

ਪਿੰਡਾਂ ਦੇ ਅਕਾਲੀ ਜਥੇ ਸਰਕਲ ਦੇ ਜਥੇ ਲਈ ਮੈਂਬਰ ਚੁਣਨਗੇ, ਸਰਕਲ ਅਕਾਲੀ ਜਥੇ ਦੇ ਮੈਂਬਰ ਚੋਣ ਰਾਂਹੀਂ ਜ਼ਿਲ੍ਹਾ ਅਕਾਲੀ ਜਥੇ ਦੇ ਜਨਰਲ ਮੈਂਬਰ ਚੁਣਕੇ ਭੇਜਣਗੇ। ਅਕਾਲੀ ਜਥਿਆਂ ਤੋਂ ਬਿਨ੍ਹਾਂ ਕਿਸੇ ਹੋਰ ਸਿੰਘ ਸਭਾ ਸੁਸਾਇਟੀ ਵੱਲੋਂ ਸ਼੍ਰੋਮਣੀ ਅਕਾਲੀਦਲ ਨਾਲ ਸਬੰਧਤ ਹੋਣ ਲਈ ਆਈ ਦਰਖਾਸਤ ਤੇ ਵਿਚਾਰ ਕਰਕੇ ਸ਼੍ਰੋਮਣੀ ਅਕਾਲੀਦਲ ਦੀ ਵਰਕਿੰਗ ਕਮੇਟੀ, ਉਸਨੂੰ ਦਲ ਨਾਲ ਸਬੰਧਤ ਕਰ ਸਕਦੀ ਹੈ। ਬਸ਼ਰਤਿ ਕਿ ਉਹ ਸਭਾ ਸੁਸਾਇਟੀ ਦਲ ਦੀ ਪਾਲਿਸੀ ਤੇ ਪ੍ਰੋਗਰਾਮ ਦੀ ਸਮਰਥਕ ਹੋਵੇ ਅਤੇ ਇੱਕ ਸੌ ਰੁਪਏ ਸਾਲਾਨਾ ਸ਼੍ਰੋਮਣੀ ਅਕਾਲੀਦਲ ਨੂੰ ਦੇਵੇ। ਐਸੀ ਸਭਾ ਸੁਸਾਇਟੀ ਨੂੰ ਅਕਾਲੀ ਦਲ ਦੀ ਵਰਕਿੰਗ ਕਮੇਟੀ, ਸ਼੍ਰੋਮਣੀ ਅਕਾਲੀ ਦਲ ਦੀ ਜਰਨਲ ਕਮੇਟੀ ਵਿੱਚ ਵੱਧ ਤੋਂ ਵੱਧ ਦੋ ਮੈਂਬਰ ਤੱਕ ਭੇਜਣ ਦੀ ਆਗਿਆ ਦੇ ਸਕਦੀ ਹੈ।

6. ਸ਼੍ਰੋਮਣੀ ਅਕਾਲੀ ਦਲ ਦੀ ਜਥੇਬੰਦੀ ਪਿੰਡ ਵਾਰ ਹੋਵੇਗੀ, ਪਿੰਡ ਦੀ ਭਰਤੀ ਵਿੱਚੋਂ ਹਰ ਦੱਸ ਮੈਂਬਰਾਂ ਪਿੱਛੇ ਇੱਕ ਮੈਂਬਰ ਸਰਕਲ ਅਕਾਲੀ ਜਥੇ ਦਾ ਜਨਰਲ ਮੈਂਬਰ ਚੁਣਿਆ ਜਾਏਗਾ। ਸਰਕਲ ਅਕਾਲੀ ਜਥੇ ਦੇ ਹਰ ਪੰਜਾਹ ਮੈਂਬਰਾਂ ਪਿਛੇ ਵੱਧ ਤੋਂ ਵੱਧ ਇੱਕ ਮੈਂਬਰ ਜ਼ਿਲ੍ਹਾ ਅਕਾਲੀ ਜਥੇ ਲਈ ਅਤੇ ਹਰ ਜ਼ਿਲ੍ਹੇ ਦੇ ਅਕਾਲੀ ਜਥੇ ਨੂੰ ਅੱਗੇ ਦਿੱਤੀ ਨਿਸ਼ਚਤ ਗਿਣਤੀ ਅਨੁਸਾਰ ਸ਼੍ਰੋਮਣੀ ਅਕਾਲੀਦਲ ਦੀ ਜਰਨਲ ਕਮੇਟੀ ਲਈ ਪ੍ਰਤੀਨਿਧ ਭੇਜਣ ਦਾ ਅਧਿਕਾਰ ਹੋਵੇਗਾ। ਪਰ ਹਰ ਡੈਲੀਗੇਟ ਪਿਛੇ ਘੱਟੋ ਘੱਟ ਪੰਜ ਸੌ ਮੁੱਢਲੇ ਮੈਂਬਰਾਂ ਦਾ ਉਸ ਜ਼ਿਲ੍ਹੇ ਜਾਂ ਇਲਾਕੇ ਵਿੱਚ ਭਰਤੀ ਹੋਣਾ ਜ਼ਰੂਰੀ ਹੈ।

---

ਸ਼੍ਰੋਮਣੀ ਅਕਾਲੀਦਲ, ਸੂਬਾਈ ਅਕਾਲੀਦਲ ਜਾਂ ਜ਼ਿਲ੍ਹਾ ਅਕਾਲੀ ਜਥੇ ਦੇ ਉਹ ਪੁਰਾਣੇ ਜਥੇਦਾਰ ਜੋ ਘੱਟੋ ਘੱਟ ਇੱਕ ਸਾਲ ਇਸ ਅਹੁਦੇ ਤੇ ਰਹੇ ਹੋਣ ਜੋ ਅਕਾਲੀਦਲ ਦੇ ਮੁੱਢਲੇ ਮੈਂਬਰ ਬਣਨ ਦੀ ਭਰਤੀ ਦਾ ਫਾਰਮ ਭਰ ਦੇਣ ਤਾਂ ਉਸ ਜਥੇ, ਜਿਸਦੇ ਉਹ ਜਥੇਦਾਰ ਰਹੇ ਹੋਣ, ਜਰਨਲ ਮੈਂਬਰ ਸਮਝੇ ਜਾਣਗੇ। ਮੁੱਢਲੀ ਭਰਤੀ ਦਾ ਫਾਰਮ ਭਰਨ ਦੀ ਸੂਰਤ ਵਿੱਚ ਸਮੂਹ ਤਖ਼ਤਾਂ ਦੇ ਜਥੇਦਾਰ ਸਾਹਿਬਾਨ ਭੀ ਦਲ ਦੇ ਜਰਨਲ ਮੈਂਬਰ ਸਮਝੇ ਜਾਣਗੇ। ਸ਼੍ਰੋਮਣੀ ਅਕਾਲੀਦਲ ਦਾ ਜਰਨਲ ਮੈਂਬਰ ਬਣਨ ਲਈ ਅੰਮ੍ਰਿਤ ਧਾਰੀ, ਗੁਰਮੁਖੀ ਪੜ੍ਹਿਆ ਹੋਣਾ ਗੁਰਮਤਿ ਅਨੁਸਾਰ ਸੰਸਕਾਰ ਕਰਨ ਵਾਲਾ, ਬਾਣੀ ਦਾ ਨਿੱਤੇ ਨੇਮੀ ਤੇ ਪੰਜ ਕਕਾਰ ਦਾ ਧਾਰਨੀ ਹੋਣਾ ਜ਼ਰੂਰੀ ਹੋਵੇਗਾ। ਇਹ ਸ਼ਰਤ ਜ਼ਿਲਿਆਂ ਦੇ ਆਹੁਦੇਦਾਰਾਂ ਲਈ ਖਾਸ ਤੌਰ ਤੇ ਜ਼ਰੂਰੀ ਹੋਵੇਗੀ। ਸ਼੍ਰੋਮਣੀ ਅਕਾਲੀਦਲ ਦੇ ਜ਼ਿਲ੍ਹਾ ਅਤੇ ਸਰਕਲ ਅਕਾਲੀ ਜਥਿਆਂ ਦੇ ਆਹੁਦੇਦਾਰਾਂ ਤੋਂ ਡੈਲੀਗੇਟਾਂ ਤੋਂ ਆਸ ਕੀਤੀ ਜਾਂਦੀ ਹੈ ਕਿ ਉਹ ਨੀਲੀ ਦਸਤਾਰ ਤੇ ਗਾਤਰੇ ਵਾਲੀ ਕ੍ਰਿਪਾਨ ਸਜਾਣ।

ਅਕਾਲੀਦਲ ਦੇ ਪ੍ਰਾਇਮਰੀ ਮੈਂਬਰਾਂ ਦੀ ਭਰਤੀ ਹਰ ਦੋ ਸਾਲ ਪਿੱਛੋਂ ਹੋਇਆ ਕਰੇਗੀ। ਸਰਕਲ ਜ਼ਿਲ੍ਹਾ, ਸੂਬਾਈ ਅਤੇ ਕੇਂਦਰੀ ਸ਼੍ਰੋਮਣੀ ਅਕਾਲੀਦਲ ਦੇ ਡੈਲੀਗੇਟ ਤੇ ਪਿੰਡ ਦੇ ਜਥੇ ਦੇ ਆਹੁਦੇਦਾਰ ਦੋ ਸਾਲ ਵਾਸਤੇ ਰਹਿਣਗੇ। ਪ੍ਰੰਤੂ ਸਰਕਲ ਜਥੇਦਾਰ, ਜ਼ਿਲ੍ਹਾ ਜਥੇਦਾਰ, ਸੂਬਾਈ ਅਕਾਲੀਦਲ ਅਤੇ ਸ਼੍ਰੋਮਣੀ ਅਕਾਲੀਦਲ ਦੇ ਪ੍ਰਧਾਨ ਸਾਹਿਬ ਦੀ ਚੋਣ ਸਬੰਧਤ ਜਰਨਲ ਕਮੇਟੀ (ਜਰਨਲ ਇਜਲਾਸ ਵੱਲੋਂ ਸਾਲਾਨਾ ਹੋਇਆ ਕਰੇਗੀ ਤੇ ਪ੍ਰਧਾਨ ਸਾਹਿਬ ਆਪਣੀ ਵਰਕਿੰਗ ਕਮੇਟੀ ਆਪ ਨੀਯਤ ਕੀਤਾ ਕਰਨਗੇ। ਵਰਕਿੰਗ ਕਮੇਟੀ ਦੇ ਆਹੁਦੇਦਾਰਾਂ ਸਮੇਤ ਇਸਦੇ ਕੁੱਲ ਇੱਕੀ ਮੈਂਬਰ ਹੋਣਗੇ, ਜਿਨ੍ਹਾਂ ਵਿੱਚੋਂ ਇੱਕ ਤਿਹਾਈ ਮੈਂਬਰ, ਜਰਨਲ ਹਾਊਸ ਵਿੱਚ ਸਿੰਗਲ ਵੋਟ ਦੇ ਆਧਾਰ ਤੇ ਚੁਣੇ ਜਾਇਆ ਕਰਨਗੇ। ਚੋਣ ਤੇ ਭਰਤੀ ਦੀ ਤਾਰੀਖ਼ ਨੀਯਤ ਕਰਨ ਦਾ ਅਧਿਕਾਰ ਸ਼੍ਰੋਮਣੀ ਅਕਾਲੀਦਲ ਦੀ ਵਰਕਿੰਗ ਕਮੇਟੀ ਨੂੰ ਹੋਵੇਗਾ। ਦਸੰਬਰ 1973 ਈ: ਵਿੱਚ ਹੋਈ ਸ਼੍ਰੋਮਣੀ ਅਕਾਲੀ ਦਲ ਦੀ ਭਰਤੀ ਸੱਤ ਲੱਖ ਦੇ ਲਗਪਗ ਸੀ।

ਜ਼ਿਲ੍ਹਾ ਅਕਾਲੀ ਜਥੇ ਦੇ ਜਥੇਦਾਰ ਸਾਹਿਬਾਨ ਵੱਧ ਤੋਂ ਵੱਧ ਚਾਰ ਸਾਲ ਲਈ ਜਥੇਦਾਰ ਦੇ ਆਹੁਦੇ ਤੇ ਰਹਿ ਸਕਣਗੇ। ਪੰਜਵੇਂ ਸਾਲ ਦੀ ਚੋਣ ਵਿੱਚ ਉਹ ਇਸ ਅਹੁਦੇ ਲਈ ਚੋਣ ਨਹੀਂ ਲੜ ਸਕਣਗੇ। ਇੱਕ ਸਾਲ ਮਗਰੋਂ ਉਹ ਦੁਬਾਰਾ ਜਥੇਦਾਰੀ ਲਈ ਉਮੀਦਵਾਰ ਬਣ ਸਕਦੇ ਹਨ। ਸ਼੍ਰੋਮਣੀ ਅਕਾਲੀਦਲ ਦੇ ਜਰਨਲ ਮੈਂਬਰਾਂ ਦੀ ਚੋਣ, ਜ਼ਿਲ੍ਹਾ ਅਕਾਲੀ ਜਥੇ ਦੀ ਜਰਨਲ ਮੀਟਿੰਗ (ਜਰਨਲ ਇਜਲਾਸ) ਵਿੱਚ ਸ਼੍ਰੋਮਣੀ ਅਕਾਲੀ ਦਲ ਵੱਲੋਂ ਨੀਯਤ ਚੋਣਕਾਰ ਦੀ ਨਿਗਰਾਨੀ ਹੇਠ ਹੋਵੇਗੀ।

ਸ਼੍ਰੋਮਣੀ ਅਕਾਲੀਦਲ ਦੇ ਜਰਨਲ ਮੈਂਬਰਾਂ ਦੀ ਗਿਣਤੀ ਐਕਸ ਆਫੀਸ਼ੋ ਮੈਂਬਰਾਂ ਤੋਂ ਇਲਾਵਾ ਵੱਧ ਤੋਂ ਵੱਧ ਪੰਜ ਸੌ ਹੋਵੇਗੀ। ਜਿਸ ਦੀ ਵੰਡ ਹੇਠ ਲਿਖੇ ਅਨੁਸਾਰ ਹੋਵੇਗੀ:-

1. ਜ਼ਿਲ੍ਹਾ ਅੰਮ੍ਰਿਤਸਰ ਦਿਹਾਤੀ 35 ਮੈਂਬਰ, 2. ਜ਼ਿਲ੍ਹਾ ਬਠਿੰਡਾ 32 ਮੈਂਬਰ 3. ਜ਼ਿਲ੍ਹਾ ਸੰਗਰੂਰ 30 ਮੈਂਬਰ 4. ਜ਼ਿਲ੍ਹਾ ਲੁਧਿਆਣਾ ਦਿਹਾਤੀ 30 ਮੈਂਬਰ 5. ਜ਼ਿਲ੍ਹਾ ਜਲੰਧਰ ਦਿਹਾਤੀ 30 ਮੈਂਬਰ 6. ਹਰਿਆਣਾ ਸਟੇਟ ਅਕਾਲੀ ਦਲ 30 ਮੈਂਬਰ 7. ਜ਼ਿਲ੍ਹਾ ਪਟਿਆਲਾ ਦਿਹਾਤੀ, 25 ਮੈਂਬਰ 8. ਜ਼ਿਲ੍ਹਾ ਗੁਰਦਾਸਪੁਰ 22 ਮੈਂਬਰ 9. ਮੁਕਤਸਰ 20 ਮੈਂਬਰ 10. ਜ਼ਿਲ੍ਹਾ ਫਿਰੋਜ਼ਪੁਰ 20 ਮੈਂਬਰ 11. ਜ਼ਿਲ੍ਹਾ ਕਪੂਰਥਲਾ 20 ਮੈਂਬਰ 12. ਜ਼ਿਲ੍ਹਾ ਫਰੀਦਕੋਟ 18 ਮੈਂਬਰ 13. ਜ਼ਿਲ੍ਹਾ ਹੁਸ਼ਿਆਰਪੁਰ 15 ਮੈਂਬਰ 14. ਪੱਟੀ 12 ਮੈਂਬਰ 15. ਉੱਤਰ ਪ੍ਰਦੇਸ਼ 12 ਮੈਂਬਰ 16. ਰਾਜਸਥਾਨ 12 ਮੈਂਬਰ 17. ਅੰਮ੍ਰਿਤਸਰ ਸ਼ਹਿਰੀ 10 ਮੈਂਬਰ 18. ਦਿੱਲੀ ਸਟੇਟ 10 ਮੈਂਬਰ 19. ਲੁਧਿਆਣਾ ਸ਼ਹਿਰੀ ਅਕਾਲੀ ਜਥਾ 10 ਮੈਂਬਰ 20. ਪਟਿਆਲਾ ਸ਼ਹਿਰੀ ਜਥਾ 8 ਮੈਂਬਰ 21. ਜਲੰਧਰ ਸ਼ਹਿਰੀ ਜਥਾ 8 ਮੈਂਬਰ 22. ਬਰਤਾਨੀਆਂ (ਯੂ.ਕੇ.) 5 ਮੈਂਬਰ 23. ਮੱਧ ਪ੍ਰਦੇਸ਼ 4 ਮੈਂਬਰ 24. ਜੰਮੂ ਕਸ਼ਮੀਰ 4 ਮੈਂਬਰ 25. ਬਿਹਾਰ 3 ਮੈਂਬਰ 26. ਚੰਡੀਗੜ੍ਹ 3 ਮੈਂਬਰ 27. ਬੰਗਾਲ 3 ਮੈਂਬਰ 28. ਮਹਾਰਾਸ਼ਟਰ 3 ਮੈਂਬਰ 29. ਹਿਮਾਚਲ ਪਰਦੇਸ਼ 2 ਮੈਂਬਰ 30. ਅਫਗਾਨਿਸਤਾਨ 2 ਮੈਂਬਰ 31. ਅਮਰੀਕਾ (ਯੂ. ਐਸ. ਏ. ) 2 ਮੈਂਬਰ 32. ਅਫਰੀਕਾ 2 ਮੈਂਬਰ 33. ਆਸਾਮ (ਭਾਰਤ) ਇੱਕ ਮੈਂਬਰ 34. ਗੁਜਰਾਤ (ਭਾਰਤ) ਇੱਕ ਮੈਂਬਰ 35. ਥਾਈਲੈਂਡ ਇੱਕ ਮੈਂਬਰ 36. ਮਲਾਏਸ਼ੀਆ ਇੱਕ ਮੈਂਬਰ 37. ਕੈਨੇਡਾ ਇੱਕ ਮੈਂਬਰ 38. ਇਰਾਨ ਇੱਕ ਮੈਂਬਰ।

ਨੋਟ:- ਉਪਰੋਕਤ ਤੱਥ, ਹਰ ਮਰਦਮਸ਼ੁਮਾਰੀ ਪਿਛੋਂ ਹੋਣ ਵਾਲੀ ਪਹਿਲੀ ਜਨਰਲ ਇਕੱਤਰਤਾ ਵਿੱਚ ਪੇਸ਼ ਕਰਕੇ, ਮੁੜ ਵਿਚਾਰੇ ਜਾਇਆ ਕਰਨਗੇ।

***********

## ਸ਼੍ਰੋਮਣੀ ਅਕਾਲੀਦਲ ਦੇ ਕੁਝ ਹੋਰ ਮਹੱਤਵ ਪੂਰ ਨਿਯਮ, ਉਪਨਿਯਮ ॥

*****

ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਦੀ ਥਾਂ ਖਾਲੀ ਹੋ ਜਾਵੇ ਤਾਂ ਹੋਣ ਵਾਲੀ ਨਵੀਂ ਚੋਣ ਤੱਕ ਸ਼੍ਰੋਮਣੀ ਅਕਾਲੀਦਲ ਦੀ ਵਰਕਿੰਗ ਕਮੇਟੀ ਇਸ ਆਹੁਦੇ ਲਈ ਚੋਣ ਕਰੇਗੀ। ਇਹੋ ਨਿਯਮ ਜ਼ਿਲ੍ਹਿਆਂ, ਸਰਕਲਾਂ ਆਦਿ ਦੇ ਆਹੁਦੇਦਾਰਾਂ ਤੇ ਭੀ ਲਾਗੂ ਹੋਵੇਗਾ। ਕਿਸੇ ਸੂਬਾਈ ਅਕਾਲੀਦਲ

ਜਿਲ੍ਹੇ ਸਰਕਲ ਜਾਂ ਸ਼੍ਰੋਮਣੀ ਅਕਾਲੀਦਲ ਦੇ ਕਿਸੇ ਆਹੁਦੇਦਾਰਾਂ ਦੇ ਤਿੰਨ ਮਹੀਨੇ ਤੋਂ ਵੱਧ ਸਮੇਂ ਲਈ ਜਿਹਲ ਜਾਣ ਜਾਂ ਸਖਤ ਬੀਮਾਰ ਹੋ ਜਾਣ ਤੇ ਉਸਦੀ ਥਾਂ ਆਰਜੀ ਤੌਰ ਤੇ ਖਾਲੀ ਸਮਝੀ ਜਾਏਗੀ ਤੇ ਵਰਕਿੰਗ ਕਮੇਟੀ ਉਸਦੀ ਥਾਂ ਨੂੰ ਆਰਜੀ ਤੌਰ ਤੇ ਪੂਰਾ ਕਰ ਸਕੇਗੀ। ਸ਼੍ਰੋਮਣੀ ਅਕਾਲੀਦਲ ਦਾ ਹਰ ਸਾਲ ਘੱਟੋ ਘੱਟ ਇੱਕ ਸਮਾਗਮ ਹੋਵੇਗਾ ਜਿਸ ਵਿੱਚ ਪਿਛਲੇ ਸਾਲ ਦੇ ਕੰਮ ਦੀ ਰੀਪੋਰਟ ਪੇਸ਼ ਕੀਤੀ ਜਾਇਆ ਕਰੇਗੀ ਤੇ ਸਮਕਾਲੀ ਹਾਲਾਤ ਤੇ ਵਿਚਾਰ ਕਰਕੇ ਅਗਲੇ ਪ੍ਰੋਗਰਾਮ ਸਬੰਧੀ ਫੈਸਲੇ ਕੀਤੇ ਜਾਇਆ ਕਰਨਗੇ।

ਸ਼੍ਰੋਮਣੀ ਅਕਾਲੀਦਲ ਦੇ ਫੰਡ (ਮੋਲਕ) ਲਈ ਆਮ ਮੈਂਬਰਾਂ ਤੇ ਜਨਰਲ ਮੈਂਬਰਾਂ ਦੇ ਚੰਦੇ ਤੋਂ ਇਲਾਵਾ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਅਤੇ ਦੂਸਰੇ ਆਹੁਦੇਦਾਰਾਂ ਅਤੇ ਆਗੂਆਂ ਨੂੰ ਪੇਸ਼ ਹੋਈਆਂ ਥੈਲੀਆਂ, ਨੋਟਾਂ ਅਤੇ ਹਾਰਾਂ ਨੂੰ ਭੀ ਸ਼੍ਰੋਮਣੀ ਅਕਾਲੀਦਲ ਦਾ ਫੰਡ (ਮੋ (ਮੋਲਕ) ਮੰਨਿਆਂ ਜਾਏਗਾ। ਦਲ ਦੀ ਵਰਕਿੰਗ ਕਮੇਟੀ ਦੇ ਮੈਂਬਰਾਂ ਦੀ ਕੁੱਲ ਗਿਣਤੀ ਆਹੁਦੇਦਾਰਾਂ ਸਮੇਤ ਇੱਕੀ ਹੋਵੇਗੀ। ਜਿਨ੍ਹਾਂ ਚੋਂ ਸੱਤ ਮੈਂਬਰ ਜਰਨਲ ਹ; ਉਸ ਵਿੱਚੋਂ ਸਿੱਧੇ ਵੋਟਾਂ ਨਾਲ ਚੁਣੇ ਜਾਣਗੇ ਅਤੇ ਅੰਤ੍ਰਿੰਮ ਕਮੇਟੀ (ਜਰਨਲ ਕਮੇਟੀ) ਦੇ ਮੈਂਬਰਾਂ ਦੀ ਕੁੱਲ ਗਿਣਤੀ ਵਰਕਿੰਗ ਕਮੇਟੀ ਦੇ ਮੈਂਬਰਾਂ ਸਮੇਤ ਇੱਕ ਸੌ ਇੱਕ ਹੋਵੇਗੀ। ਸ਼੍ਰੋਮਣੀ ਅਕਾਲੀਦਲ ਦਾ ਤੇ ਇਸ ਨਾਲ ਸਬੰਧਤ ਜਥਿਆਂ ਦਾ ਕੋਰਮ, ਉਸਦੀ ਪੂਰੀ ਗਿਣਤੀ ਦਾ ਪੰਜਵਾਂ ਹਿੱਸਾ ਹੋਵੇਗਾ। ਪ੍ਰੰਤੂ ਵਰਕਿੰਗ ਕਮੇਟੀ ਦੇ ਮੈਂਬਰਾਂ ਸਮੇਤ ਇੱਕ ਸੌ ਇੱਕ ਹੋਵੇਗੀ। ਇਨ੍ਹਾਂ ਵਿੱਚੋਂ ਇੱਕ ਮੈਂਬਰ ਵਰਕਿੰਗ ਕਮੇਟੀ ਦੇ ਤੇ ਅੱਸੀ ਮੈਂਬਰ ਪ੍ਰਧਾਨ ਸ਼੍ਰੋਮਣੀ ਅਕਾਲੀਦਲ ਵਿਸ਼ੇਸ਼ ਮੈਂਬਰਾਂ ਚੋਂ ਅਤੇ ਸਮੁੱਚੇ ਪੰਥ ਦੀਆਂ ਪ੍ਰਸਿੱਧ ਹਸਤੀਆਂ ਚੋਂ ਨਾਮਜ਼ਦ ਕਰਨਗੇ। ਸ਼੍ਰੋਮਣੀ ਅਕਾਲੀਦਲ ਦੀ ਜਨਰਲ ਇੱਕਤਰਤਾ, ਵਾਰਸ਼ਿਕ ਸਮਾਗਮਾਂ ਤੋਂ ਇਲਾਵਾ, ਘੱਟ ਤੋਂ ਘੱਟ ਸਾਲ ਵਿੱਚ ਇੱਕ ਵਾਰ ਜ਼ਰੂਰ ਹੋਇਆ ਕਰੇਗੀ।

ਸ਼੍ਰੋਮਣੀ ਅਕਾਲੀਦਲ ਦੇ ਪ੍ਰਧਾਨ ਵਿਰੁੱਧ ਬੇਪ੍ਰਤੀਤੀ ਦਾ ਮਤਾ ਪਾਸ ਕਰਨ ਲਈ ਜ਼ਰੂਰੀ ਹੋਵੇਗਾ ਕਿ ਸ਼੍ਰੋਮਣੀ ਅਕਾਲੀਦਲ ਦੇ ਜਰਨਲ ਮੈਂਬਰਾਂ ਦੀ ਹਾਜ਼ਰ ਬਹੁਗਿਣਤੀ ਉਸ ਮਤੇ ਦੇ ਹੱਕ ਵਿੱਚ ਹੋਵੇ। ਇਹੋ ਹੀ ਨਿਯਮ ਜ਼ਿਲੇ ਦੇ ਜਥੇਦਾਰਾਂ ਤੇ ਭੀ ਲਾਗੂ ਹੋਵੇਗਾ। ਸ਼੍ਰੋਮਣੀ ਅਕਾਲੀਦਲ ਦੀ ਹਰ ਇੱਕਤਰਤਾ ਸੱਦਣ ਦਾ ਅਧਿਕਾਰ ਜਥੇਦਾਰ ਨੂੰ ਹੋਵੇਗਾ।

ਜੇ ਉਹ ਨਾਂ ਸੱਦੇ ਤਾਂ ਜਨਰਲ ਕਮੇਟੀ ਦੇ 30 ਮੈਂਬਰ, ਅੰਤ੍ਰਿੰਮ ਕਮੇਟੀ ਦੇ ਦਸ ਮੈਂਬਰ ਅਤੇ ਵਰਕਿੰਗ ਕਮੇਟੀ ਦੇ ਪੰਜ ਮੈਂਬਰਾਂ ਵੱਲੋਂ ਨੋਟਿਸ ਭੇਜੇ ਜਾਣ ਉਪ੍ਰੰਤ ਇੱਕਤਰਤਾ ਬੁਲਾਈ ਜਾਣੀ ਜਰੂਰੀ ਹੈ। ਜੇ ਐਸਾ ਨੋਟਿਸ ਭੇਜਣ ਤੇ ਜਥੇਦਾਰ ਇੱਕ ਹਫਤੇ ਦੇ ਅੰਦਰ ਅੰਦਰ ਤਾਰੀਖ ਨੀਯਤ ਨਾ ਕਰੇ ਤੇ ਜਨਰਲ ਕਮੇਟੀ ਦੀ ਇੱਕਤਰਤਾ ਇੱਕ ਮਹੀਨੇ ਦੇ ਅੰਦਰ, ਅੰਤ੍ਰਿੰਮ ਕਮੇਟੀ ਦੀ ਇੱਕਤਰਤਾ, ਪੰਦਰਾਂ ਦਿਨਾਂ ਦੇ ਅੰਦਰ, ਤੇ ਵਰਕਿੰਗ ਕਮੇਟੀ ਦੀ ਇੱਕਤਰਤਾ ਇੱਕ ਹਫਤੇ ਦੇ ਅੰਦਰ ਨਾਂ ਬੁਲਾਏ, ਤਾਂ ਨੋਟਿਸ ਦੇਣ ਵਾਲੇ ਸੱਜਣਾਂ ਨੂੰ ਅਧਿਕਾਰ ਹੈ ਕਿ ਉਹ ਆਪ ਇੱਕਤਰਤਾ ਸੱਦ ਲੈਣ। ਪ੍ਰੰਤੂ ਅਜਿਹੀ ਇੱਕਤਰਤਾ ਕੇਵਲ ਅਕਾਲੀਦਲ ਦੇ ਹੈਡ ਕੁਆਟਰਜ (ਅੰਮ੍ਰਿਤਸਰ) ਵਿਖੇ ਹੋ ਸਕੇਗੀ।

ਕਿਸੇ ਗੁਰਦੁਆਰਾ ਕਮੇਟੀ ਦੇ ਮੁਲਾਜਮ ਅਤੇ ਮੁਜਾਰੇ ਆਦਿਕ ਸੱਜਣ, ਅਕਾਲੀ ਦਲ ਵਿੱਚ ਭਰਤੀ ਹੋਕੇ ਮੈਂਬਰ ਬਣ ਸਕਦੇ ਹਨ, ਡੈਲੀਗੇਟ ਬਣ ਸਕਦੇ ਹਨ। ਪਰ ਕਿਸੇ ਅਕਾਲੀ ਜਥੇ ਦੀ ਜਾਂ ਅਕਾਲੀਦਲ ਦੇ ਪ੍ਰਧਾਨ ਦੀ ਚੋਣ ਵਿੱਚ ਵੋਟ ਨਹੀਂ ਦੇ ਸਕਦੇ ਅਤੇ ਨਾਂ ਹੀ ਕੋਈ ਅਹੁਦੇਦਾਰ ਬਣ ਸਕਦੇ ਹਨ। ਸ਼੍ਰੋਮਣੀ ਅਕਾਲੀਦਲ ਦੇ ਟਿਕਟ ਉੱਤੇ ਸਫਲ ਹੋਏ ਹਰ ਐਮ. ਪੀ. (ਮੈਂਬਰ ਪਾਰਲੀਮੈਂਟ) ਲਈ ਪੰਜਾਹ ਰੁਪਏ ਮਾਸਕ ਅਤੇ ਹਰ ਐਮ. ਐਲ. ਏ. ਲਈ 25 ਰੁਪਏ ਮਾਸਕ ਚੰਦਾ ਦੇਣਾ ਜਰੂਰੀ ਹੋਵੇਗਾ। ਅੱਗੋਂ ਟਿਕਟ ਪ੍ਰਾਪਤੀ ਤੋਂ ਪਹਿਲਾਂ ਬਕਾਇਆ ਚੰਦਾ ਦਫਤਰ ਵਿੱਚ ਜਮਾਂ ਕਰਾਉਣਾ ਜਰੂਰੀ ਹੋਵੇਗਾ। ਅਕਾਲੀਦਲ ਦੀ ਜਥੇਬੰਦੀ ਦੇ ਹਰ ਯੂਨਟ ਵਿੱਚ ਘੱਟੋ ਘੱਟ ਇੱਕ ਅਹੁਦੇਦਾਰ ਅਤੇ ਵਰਕਿੰਗ ਕਮੇਟੀ ਦਾ ਇੱਕ ਮੈਂਬਰ ਪਛੜੀਆਂ ਸ਼੍ਰੇਣੀਆਂ ਵਿੱਚੋਂ ਲਿਆ ਜਾਣਾ, ਜਰੂਰੀ ਹੋਵੇਗਾ। ਇਨ੍ਹਾਂ ਨਿਯਮਾਂ ਸਬੰਧੀ ਵਿਆਖਿਆ ਅਤੇ ਨਿਰਣਾ ਕਰਨ ਦਾ ਅਧਿਕਾਰ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੂੰ ਹੋਵੇਗਾ। ਇਹ ਨਿਰਣਾ ਅੰਤਮ ਪ੍ਰਮਾਣਤ ਦੇ ਪ੍ਰਮਾਣਿਕ ਸਮਝਿਆ ਜਾਏ।

ਅਕਤੂਬਰ 1972 ਈ: ਤੋਂ ਜਥੇਦਾਰ ਮੋਹਨ ਸਿੰਘ ਤੁੜ ਸ਼੍ਰੋਮਣੀ ਅਕਾਲੀਦਲ ਦੇ ਪ੍ਰਧਾਨ ਜਥੇਦਾਰ ਜਗਦੇਵ ਸਿੰਘ ਤਲਵੰਡੀ ਸੀਨੀਅਰ ਮੀਤ ਪ੍ਰਧਾਨ, ਸ੍ਰ: ਆਤਮਾ ਸਿੰਘ ਜੂਨੀਅਰ, ਮੀਤ ਪ੍ਰਧਾਨ, ਸ੍ਰ: ਸੁਰਜੀਤ ਸਿੰਘ ਬਰਨਾਲਾ ਸ੍ਰ: ਜਸਵਿੰਦਰ ਸਿੰਘ ਬਰਾੜ ਅਤੇ ਸ੍ਰ: ਬਸੰਤ ਸਿੰਘ ਖਾਲਸਾ ਦਲ ਦੇ ਜਨਰਲ ਸਕੱਤਰਾਂ ਦੀ ਸੇਵਾ ਨਿਭਾ ਰਹੇ ਹਨ। ਗਿਆਨੀ ਅਜਮੇਰ ਸਿੰਘ ਦਲ ਦੇ ਦਫਤਰ ਸਕੱਤਰ ਹਨ।

*****

